



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਤਰਤੀਬ

## ਸਮਰਪਣ

ਏਕਮ ਜੋਤ ਤੇ ਸੰਦੀਪ ਧਨੋਆ ਗੁਮਸੁੰਮ ਦੇ ਨਾਮ ॥

ਇਸੇ ਕਲਮ ਤੋਂ :-

ਪ੍ਰੀਤਮਈ

ਮੈਂ ਪੂਰਨ



## ਦੋ-ਸ਼ਬਦ

ਕਦੇ ਕਦੇ ਸੋਚਦਾਂ ਕਿ ਜ਼ਿੰਦਗੀ ਦਾ ਪਹਿਲਾਂ ਪਾਸਾ ਲਿਆ ਤਾਂ ਸ਼ਿਵ ਕੁਮਾਰ ਬਟਾਲਵੀ ਮਿਲਿਆ ਮੈਨੂੰ ਤੇ ਜ਼ਿੰਦਗੀ ਦਾ ਦੂਜਾ ਪਾਸਾ ਲਿਆ ਤਾਂ ਸ਼ਿਵ ਰਾਜ ਲੁਧਿਆਣਵੀ ਨੇ ਜਗਾਹ ਸਾਂਭ ਲਈ। ਮੁਲਤਾਨ ਬਾਹੂ ਤੋਂ ਲੈ ਕੇ ਸ਼ਿਵ ਕੁਮਾਰ ਬਟਾਲਵੀ ਦੇ ਟੱਬਰ ਦਾ ਬੰਦਾ ਲੱਗਦੈ ਸ਼ਿਵ ਰਾਜ ਲੁਧਿਆਣਵੀ। ਮੈਂ ਮਹਿਸੂਸ ਕਰਦਾ ਸੀ ਕਿ ਮੇਰੀ ਜ਼ਿੰਦਗੀ ਦਾ ਸਫ਼ਰ ਬਹੁਤ ਵੱਡਾ ਹੈ ਪਰ ਹੁਣ ਲੱਗਦਾ ਬਟਾਲੇ ਤੋਂ ਲੈ ਕੇ ਲੁਧਿਆਣੇ ਆ ਕੇ ਇਹ ਸਫ਼ਰ ਖ਼ਤਮ ਹੋ ਗਿਆ। ਪੰਜਾਬ ਦਾ ਸਿਰਮੌਰ ਸ਼ਾਇਰ ਹੈ ਸ਼ਿਵ ਰਾਜ। ਪੰਜਾਬ ਦੀ ਕਵਿਤਾ ਦਾ ਮਹਿਕਦਾ ਫੁੱਲ ਹੈ ਸ਼ਿਵ ਰਾਜ। ਮੈਨੂੰ ਕਦੇ ਸ਼ਿਵ ਰਾਜ ਦੀ ਇਹ ਕਵਿਤਾ ਨਹੀਂ ਭੁੱਲਦੀ ਕਿ

ਪੀੜ ਮੇਰੀ ਦਾ ਪੈਰ ਜੋ ਭਾਰੀ ਹੋਇਆ ਏ
ਲੱਗਦਾ ਫਿਰ ਕੋਈ ਹੰਝੂ ਪੈਦਾ ਹੋਏਗਾ
ਕਿਸੇ ਪਰੀ ਦੇ ਖੰਭਾਂ ਉੱਤੇ ਬੈਠਾ ਜੋ
ਕੋਈ ਮਸੀਹਾ ਹਸ਼ਰਾਂ ਤੀਕਰ ਰੋਏਗਾ।

ਇਸ ਤੋਂ ਉੱਪਰ ਕੋਈ ਦਰਦ ਨੂੰ ਕੀ ਲਿਖੇਗਾ। ਮੈਂ ਹਮੇਸ਼ਾ ਸ਼ਿਵ ਰਾਜ ਲੁਧਿਆਣਵੀ ਦੇ ਨਾਲ ਹਾਂ ਜਿੱਥੇ ਵੀ ਆਵਾਜ਼ ਮਾਰੇ ਹਾਜ਼ਰ ਹਾਂ। ਮੇਰੀ ਅਸੀਸ ਹੈ ਕਿ ਸ਼ਿਵ ਰਾਜ ਕਵਿਤਾ ਵਿੱਚ ਪੂਰੇ ਪੰਜਾਬ ਦਾ ਨਾਮ ਰੌਸ਼ਨ ਕਰੇ ॥

- ਵਿਜੇ ਟੰਡਨ
ਫਿਲਮ ਅਦਾਕਾਰ ਲੇਖਕ ਤੇ ਨਿਰਮਾਤਾ
ਨੈਸ਼ਨਲ ਅਵਾਰਡ ਜੇਤੂ,
ਵਿਜੇ ਗੌਤਮ ਫਿਲਮਜ਼, ਮੁੰਬਈ



## ਮੁੱਖ-ਬੰਦ

ਮੈਂ ਫੇਸਬੁੱਕ 'ਤੇ ਕੁਝ ਸਮਾ ਪਹਿਲਾਂ ਇੱਕ ਮੁੰਡੇ ਦਾ ਗੀਤ ਪੜ੍ਹਿਆ । ਠੀਕ ਲੱਗਿਆ । ਜਦੋਂ ਮੈਂ ਉਸਦੀ ਤਸਵੀਰ ਦੇਖੀ ਤਾਂ ਮੁੰਡਾ ਸੋਹਣਾ ਸੀ ਤਿੱਖੇ ਨੈਣ ਨਕਸ਼ ਵਾਲਾ ਸੋਚਿਆ ਟੁੱਟੇ ਦਿਲ ਵਾਲਾ ਹੋਣਾ ਕੋਈ ।ਪਰ ਜਿਉਂ ਜਿਉਂ ਮੈਂ ਸ਼ਿਵ ਰਾਜ ਲੁਧਿਆਣਵੀ ਨੂੰ ਪੜ੍ਹਨ ਲੱਗਿਆ ਮੇਰੀ ਉਤਸੁਕਤਾ ਜ਼ੋਰ ਫੜਨ ਲੱਗੀ । ਸੋਚੀਂ ਪੈ ਗਿਆ ਕਿ ਇਸ ਲਿਖਾਰੀ ਨੇ ਕਿੰਨੇ ਰੋਹੀ ਬੀਆਬਾਨ ,ਬੰਨੇ , ਉਜਾੜ ਗਾਹ ਮਾਰੇ ਹੋਣੇ ਆ ਇੱਕ ਸੋਨੇ ਰੰਗੇ ਸਰਕੜੇ ਦਾ ਕਾਨਾ ਲੱਭਣ ਲਈ । ਫਿਰ ਉਸਦੀ ਇੱਕ ਪੋਰੀ ਕੱਟ ਕੇ ਕਲਮ ਘੜ ਕੇ ਟੇਢਾ ਟੱਕ ਮਾਰਿਆ ਹੋਣਾ ਖੁਸ਼ਕਤ ਲਿਖਣ ਲਈ।ਸੱਚੀਂ ਸ਼ਿਵ ਦੀ ਕਲਮ ਦੀ ਰਚਨਾ ਹੀ ਕਾਨਿਆਂ ਦੇ ਚੀਰਿਆਂ 'ਚੋਂ ਉਂਗਲਾ ਦੇ ਪੋਰ ਜ਼ਖ਼ਮੀ ਕਰਵਾ ਕੇ ਹੋਈ ਹੈ । ਨਹੀਂ ਤਾਂ ਸ਼ਿਵ ਦੀ ਕਲਮ 'ਚੋਂ ਲਹੂ ਭਿੱਜੇ ਅੱਥਰੂ ਕਿੰਜ ਵੱਗਦੇ ਅੱਖਰ ਬਣ ਕੇ।ਇਸ ਸੋਹਣੇ ਜਿਹੇ ਸ਼ਿਵ 'ਚ ਸਮਾਧੀ ਲਾਈ ਬੈਠਾ ਲਿਖਾਰੀ ਵੀ ਉਨਾ ਹੀ ਸੋਹਣਾ ਮੋਹ ਪਿਆਰ 'ਚ ਗੜੁੱਚ , ਧੁਰ ਅੰਦਰੋਂ ਭਿੱਜਿਆ ਹੋਇਆ ਵਿੰਨ੍ਹਿਆ ਹੋਇਆ ਹਾਲਾਤਾਂ ਦੀ ਭੱਠੀ 'ਚ ਤਪਿਆ ਹੋਇਆ ਵਲੂੰਧਰਿਆ ਹੋਇਆ ਹੈ । ਤਾਂ ਹੀ ਉਸਦੀ ਕਵਿਤਾ ਵਿੱਚ ਹੇਕ ਵੀ ਹੈ ਹੂਕ ਵੀ ।ਮੋਹ ਦੀਆਂ ਬਾਤਾਂ ਮਿਲਾਪ ਦੀ ਸਿੱਕ ਤੇ ਵਿਛੋੜੇ ਦੇ ਦਰਦ ਬਿਆਨਣ ਲੱਗੀ ਉਸਦੀ ਕਲਮ ਵਿਜੋਗ ਦੇ ਪੰਨਿਆਂ 'ਤੇ ਤੜਪਦੀ ਨਜ਼ਰ ਆਉਂਦੀ ਹੈ । ਸ਼ਿਵ ਫੇਸਬੁੱਕ 'ਤੇ ਤਸਵੀਰਾਂ ਸਾਂਝੀਆਂ ਕਰਨ ਦਾ ਵੀ ਸ਼ੌਕੀਨ ਹੈ । ਉਹ ਤਸਵੀਰਾਂ ਵੀ ਉਸ ਦੇ ਗੀਤਾਂ ਦਾ ਹਿੱਸਾ ਹੁੰਦੀਆਂ ਨੇ । ਕਈ ਵਾਰ ਮੈਂ ਭੰਬਲਭੂਸੇ 'ਚ ਪਿਆਂ ਕਿ ਲਿਖਿਆ ਪਹਿਲਾਂ ਹੈ ਜਾਂ ਤਸਵੀਰ ਲਿਖਣ ਦਾ ਸਬੱਬ ਬਣੀ। ਮੁਸਕੁਰਾਉਂਦੇ ਚਿਹਰੇ 'ਤੇ ਹੰਝੂਆਂ ਨਾਲ ਡੱਬ ਡੱਬ ਭਰੀਆਂ ਅੱਖਾਂ

ਉਹਨਾ ਤਸਵੀਰਾਂ ਦੀ ਵੇਦਨਾ 'ਤੇ ਸ਼ਿਵ ਦੀ ਕਲਮ ਖ਼ੂਨ ਦੇ ਹੰਝੂ ਰੋਂਦੀ ਹੈ । ਨਾਮ ਸ਼ਿਵ ਹੈ ਤੇ ਉਹ ਸਮਾਧੀ ਦੀ ਅਵਸਥਾ ਵਿੱਚ ਫ਼ਕੀਰਾਂ ਨਾਲ , ਗੁਰੂਆਂ ਪੀਰਾਂ ਨਾਲ ਆਪਣੀ ਕਲਮ ਦੇ ਜ਼ਰੀਏ ਮਸਤੀ 'ਚ ਇਲਾਹੀ ਹੂਕਾਂ ਲਾ ਕੇ ਨੱਚਦਾ ਗਾਉਂਦਾ ਵੀ ਹੈ । ਸ਼ਿਵ ਰਾਜ ਲੁਧਿਆਣਵੀ ਹੁਰਾਂ ਕੋਲ ਸ਼ਬਦਾਂ ਦਾ ਅਮੁੱਕ ਭੰਡਾਰ ਹੈ ਅਣਛੂਹੀ ਕੁਆਰੀ ਸ਼ਬਦ ਮਾਲਾ ਹੈ ਨਵੀਂ ਨਕੋਰ ।ਮੇਰੇ ਕਈ ਵਾਰ ਉਹਨਾ ਵੱਲੋਂ ਵਰਤੇ ਗਏ ਬਿੰਬ ਸਮਝ ਨਹੀਂ ਪਏ । ਦੁਬਾਰਾ ਧਿਆਨ ਨਾਲ ਪੜ੍ਹੇ ਤਾਂ ਮਨ ਅਸ਼ ਅਸ਼ ਕਰ ਉੱਠਿਆ । ਉਹ ਕਈ ਵਾਰ ਮੇਰੇ ਵਰਗਿਆਂ ਨੂੰ ਆਪਣੀ ਕਵਿਤਾ ਗ਼ੌਰ ਨਾਲ ਪੜ੍ਹਨ ਲਈ ਵੀ ਮਜਬੂਰ ਕਰਦੇ ਨੇ। ਬਹੁਤ ਗਹਿਰ ਗੰਭੀਰ ਸ਼ਖ਼ਸੀਅਤ ਤੇ ਲੇਖਣੀ ਦੇ ਮਾਲਿਕ ਨੇ ਸ਼ਿਵ। ਸੋਚਦੇ ਹੋਵੋਗੇ ਕਿ ਮੈਂ ਆਖਿਰ 'ਚ ਸ਼ਿਵ ਹੋਰੀਂ ਜਾਂ ਮਾਲਿਕ ਕਿਉਂ ਲਿਖ ਦਿੱਤਾ। ਬਣਦੀ ਇੱਜ਼ਤ ਦਿੱਤੇ ਬਿਨਾ ਰਿਹਾ ਨਹੀਂ ਗਿਆ । ਸ਼ਿਵ ਰਾਜ ਲੁਧਿਆਣਵੀ ਦੀ ਕਿਤਾਬ ਕਲੰਦਰੀ ਵੱਧ ਤੋਂ ਵੱਧ ਪਾਠਕਾਂ ਕੋਲ ਪਹੁੰਚੇ ਤੇ ਜ਼ਿਆਦਾ ਤੋਂ ਜ਼ਿਆਦਾ ਪੜ੍ਹੀ ਜਾਵੇ । ਇਸ ਲਈ ਮੈਂ ਪਾਠਕਾਂ ਦਾ ਧੰਨਵਾਦੀ ਹੋਵਾਂਗਾ ।

**- ਸਰਦਾਰ ਸੋਹੀ**

ਪੰਜਾਬੀ ਫ਼ਿਲਮ ਅਦਾਕਾਰ

# ਹੇ ਨਾਨਕ! ੴ

ਹੇ ਨਾਨਕ! ਮੈ ਕਰਮੋ ਮੈਲ਼ਾ
ਹੇ ਨਾਨਕ! ਮੈ ਖ਼ਾਲੀ ਠੂਠਾ
ਤੇਰਾ ਸੁੱਚਾ ਵੰਦਨ ਬਾਬਾ
ਜਿਸ ਕਰੀਏ ਜਨਮੋ ਜੂਠਾ
ਪੀਰਾ ਤੇਰੇ ਪੈਰ ਅਦੁੱਤੀ
ਤੇਰੀਆਂ ਪੈੜਾਂ ਧੂਲ ਪਰਾਗੀ
ਤੂੰ ਹੀ ਕੁੱਲ ਧਰਾ ਨੂੰ ਗਾਇਆ
ਤੂੰ ਹੀ ਖੰਡ ਖੰਡ ਦਾ ਰਾਗੀ
ਮੈ ਕੀ ਕਹਿ ਸਾਂ ਚੁੱਪ ਹੀ ਰਹਿ ਸਾਂ
ਤੱਕਣ ਦਾ ਵੀ ਵੱਲ ਨਹੀ ਏ
ਚੁੰਮਾ ਤੇਰੇ ਮੋਜੇ ਚੁੰਮਾ
ਇਸ ਤੋਂ ਅੱਗੇ ਗੱਲ ਨਹੀਂ ਏ
ਹੇ ਨਾਨਕ ਇਹ ਕਾਮੀ ਨੈਣ
ਜਿਸ ਮੈ ਤੇਰਾ ਹਿਰਦਾ ਮੋਹਾਂ
ਜਾਂ ਇਸ ਪਿੰਡੇ ਚਾਨਣ ਮਲ਼ ਦੇ
ਤਾਂ ਜੋ ਤੈਨੂੰ ਨਜ਼ਰੋਂ ਛੋਹਾਂ
ਸਾਰੀ ਉਮਰਾ ਪੜ੍ਹਿਆ ਬਾਬਾ
ਪਰ ਮੈ ਅੰਦਰੋਂ ਗੁੜ੍ਹਿਆ ਨਹੀਓ
ਤੇਰੇ ਦਰ 'ਤੇ ਟੁਰਿਆ ਫਿਰਦਾਂ
ਪਰ ਮੈ ਅਮਲੋਂ ਜੁੜਿਆ ਨਹੀਓ
ਜੇ ਤੂੰ ਚਾਹੇਂ ਸੋਹਣੇ ਨਾਨਕ
ਮੇਰੇ ਵਰਗੇ ਇੰਜ ਵੀ ਪਲ਼ਦੇ
ਆਪਣੇ ਪੈਰੀਂ ਤਲ਼ੀਆਂ ਉਤੇ
ਮੈਨੂੰ ਕੁਲ ਵੀ ਕਰ ਕੇ ਮਲ਼ ਦੇ
ਤੇਰੇ ਬਿਨ ਮੈ ਨਹੀ ਵਜੂਦੀ
ਤੇਰੇ ਬਿਨ ਮੈ ਸਭ ਤੋਂ ਮੰਦਾ
ਹੇ ਨਾਨਕ! ਮੈ ਬਨਖੰਡੀ ਹੂੰ

1:: ਕਲੰਦਰੀ

ਇੱਕ ਵੀ ਧਨਚਰ ਨਹੀਂ ਭਾਉਂਦਾ
ਇਹ ਇਕਲਾਪਾ ਇਹ ਅਧਰੈਣੀ
ਮੇਰੇ ਦਿਲ ਦਾ ਚਾਨਣ ਕਰਦੇ
ਹੇ ਨਾਨਕ। ਇਹ ਭੁੱਲ ਪਰਾ ਨੂੰ
ਮੇਰੇ ਦਿਲ ਦੀ ਹਾਨਣ ਕਰ ਦੇ
ਪਾਪਾ ਮੈਨੂੰ ਮਰ ਮੁੱਕੇ ਨੂੰ
ਮਿੱਠਾ ਤੇਰਾ ਪਿਰਹਾ ਮਿਲ ਜੇ
ਮੱਥੇ 'ਚੋਂ ਇੱਕ ਫੁਰਨਾ ਚਾ ਦੇ
ਆਪੇ ਅੰਦਰ ਮਰੂਆ ਖਿਲ ਜੇ
ਹੇ ਨਾਨਕ। ਮੈਂ ਤੇਰੇ ਦਰ ਦਾ
ਹੋਰ ਭਲਾ ਮੈਂ ਕਿੱਥੇ ਮਰਦਾ
ਜੇ ਤੂੰ ਰੱਖੇਂ ਮੈਂ ਔਖੀ ਨੂੰ
ਸੱਚਾ ਹੋ ਜੇ ਜਨਮੋ ਝੂਠਾ
ਹੇ ਨਾਨਕ। ਮੈਂ ਕਰਮੋ ਮੈਲਾ
ਹੇ ਨਾਨਕ। ਮੈਂ ਖ਼ਾਲੀ ਠੂਠਾ ॥



2::ਕਲੰਦਰੀ

# ਗਰਭ

ਗਰਭਾਂ 'ਚ ਰਹਿਣਾ ਸੀ ਤਾਂ ਰੱਬਪੁਣਾ ਛੱਡਦੇ
ਪੱਲੇ ਜੋ ਹਲੀਮੀ ਵਾਲੀ ਚੀਜ਼ ਹੋਣੀ ਚਾਹੀਦੀ
ਕੁੱਖ ਵਿੱਚ ਟੱਪਦੈਂ ਤੇ ਲੱਤਾਂ ਮਾਰੀ ਜਾਂਵੈਂ
ਰੱਬਾ ਤੈਨੂੰ ਐਨੀ ਕੁ ਤਮੀਜ਼ ਹੋਣੀ ਚਾਹੀਦੀ

ਕਈ ਵਾਰ ਵੇਹਨਾ ਤੇਰੇ ਪੈਰ ਉਸ ਕੁੱਖ 'ਤੇ
ਜੰਮੇ ਛੇਤੀ ਛੇਤੀ ਲੱਤ ਵੱਜੇ ਤੇਰੇ ਮੁੱਖ 'ਤੇ
ਨਾੜੂਏ 'ਚੋਂ ਤੈਨੂੰ ਜੋ ਰਜਾਈ ਜਾਵੇ ਵਿਹਲੜਾ
ਤੇਰੇ ਭਾਣੇ ਮਾਂ ਤਾਂ ਕਨੀਜ਼ ਹੋਣੀ ਚਾਹੀਦੀ

ਕਾਨਿਆਂ ਦੀ ਛੱਤ ਵਿਹੜਾ ਮਿੱਟੀ ਨਾਲ ਪੋਚਿਆ
ਜਾਵੇਂ ਨਿੱਤ ਹਉਕਿਆਂ ਵਿਛੋੜਿਆਂ 'ਚ ਨੋਚਿਆ
ਬੂਹੇ ਉੱਤੇ ਖੜ੍ਹਾ ਨਿੱਤ ਯਾਰ ਨੂੰ ਉਡੀਕਦਾ
ਤੇਰੇ ਲਈ ਫ਼ਕੀਰੀ ਦਹਿਲੀਜ਼ ਹੋਣੀ ਚਾਹੀਦੀ

ਤੇਰੀ ਕੀ ਔਕਾਤ ਕਦੇ ਮੰਨੇ ਤੈਨੂੰ ਕੋਈ ਓਏ
ਮਾਂ ਕੁੱਖੋਂ ਜੰਮ, ਲਵੇਂ ਜੰਨਤਾਂ 'ਚ ਢੋਈ ਓਏ
ਲੋਹੜਿਆਂ ਦਾ ਸੇਕ ਤੇਰੇ ਨੈਣੀ ਹੋਵੇ ਯਾਰ ਦਾ
ਰੂਹ ਤੇਰੀ ਇਸ਼ਕੋਂ ਮਰੀਜ਼ ਹੋਣੀ ਚਾਹੀਦੀ

ਢਿੱਡ ਵਿੱਚ ਹੁਨੈ ਤੈਨੂੰ ਸੌ ਵਾਰ ਚੁੰਮਦੀ
ਕਰ ਕਰ ਪਰਦੇ ਓਹ ਕਿੱਥੇ ਕਿੱਥੇ ਘੁੰਮਦੀ
ਉਮਰਾ ਜੇ ਪੈਰ ਓਹਦੇ ਚੁੰਮੇ ਤਾਂ ਵੀ ਘੱਟ ਨੇ
ਤੈਨੂੰ ਓਹਦੀ ਪੈੜ ਵੀ ਅਜੀਜ਼ ਹੋਣੀ ਚਾਹੀਦੀ
ਰੱਬਾ ਤੈਨੂੰ ਐਨੀ ਕੁ ਤਮੀਜ਼ ਹੋਣ ਚਾਹੀਦੀ ॥



# ਧੀ ਦਾ ਅੱਬਾ

ਅੱਬਾ ਅੱਬਾ ਆਖਦੀ ਤੇ ਚਾਅ ਨਾਲ ਲੈਂਦੀ ਸੀ
ਸਹੁਰੇ ਉਹਦੇ ਜਾਂਦਾ ਸਾਂ ਤੇ ਜੱਫੀ ਪਾ ਲੈਂਦੀ ਸੀ
ਲੱਗੇ ਜਿਵੇਂ ਕਿਸੇ ਨੇ ਕੁਰਾਨ ਪਾੜ ਸੁੱਟੀ ਏ
ਜ਼ਾਲਮਾਂ ਨੇ ਅੱਜ ਮੇਰੀ ਧੀ ਸਾੜ ਸੁੱਟੀ ਏ

ਤਾਹਨੇ ,ਮੇਹਣੇ,ਲਾਹਣਤਾਂ ਤੇ ਕੁੱਟ ਝੱਲ ਲੈਂਦੀ ਸੀ
ਦਾਜ ਦਿਆਂ ਲੋਭੀਆਂ ਦੀ ਲੁੱਟ ਝੱਲ ਲੈਂਦੀ ਸੀ
ਸੋਹਣੀ ਮੇਰੀ ਧੀ ਕੁਝ ਦਿਨਾ ਤੋਂ ਸੀ ਕੁੱਖ ਤੋਂ
ਨਿੱਕੀ ਜਿਹੀ ਜਿੰਦ ਨਾਲ ਸੂਲੀ ਚਾੜ ਸੁੱਟੀ ਏ
ਜ਼ਾਲਮਾਂ ਨੇ ਅੱਜ ਮੇਰੀ ਧੀ ਸਾੜ ਸੁੱਟੀ ਏ

ਚੋਰੀ ਚੋਰੀ ਕਦੇ ਕਦੇ ਹਾਲ ਪੁੱਛ ਲੈਂਦੀ ਸੀ
ਅੰਮੀ ਦਾ ਵੀ ਰੱਖਦੈਂ ਖਿਆਲ ਪੁੱਛ ਲੈਂਦੀ ਸੀ
ਫੁੱਲਾਂ ਤੋਂ ਵੀ ਸੋਹਲ ਸੀ ਤੇ ਬੜੀ ਅਨਮੋਲ ਸੀ
ਖਬਰੇ ਕਿਉਂ ਫੁੱਲਾਂ ਵਾਲੀ ਵੱਲ ਝਾੜ ਸੁੱਟੀ ਏ
ਜ਼ਾਲਮਾ ਨੇ ਅੱਜ ਮੇਰੀ ਧੀ ਸਾੜ ਸੁੱਟੀ ਏ

ਆਖਦੀ ਸੀ ਅੱਬਾ ਨਿੱਘੇ ਬੂਟ ਭੇਜ ਦਈ ਵੇ
ਲੈ ਕੇ ਨਹੀਉ ਦਿੰਦੇ ਨਿੱਘਾ ਸੂਟ ਭੇਜ ਦਈਂ ਵੇ
ਅੱਬਾ ਦੀ ਸੌਗਾਤ ਉਹ ਸਾਂਭ ਸਾਂਭ ਰੱਖਦੀ
ਨਜ਼ਰਾਂ ਜੋ ਬੁਰੀਆਂ ਨੇ ਤਾੜ ਤਾੜ ਸੁੱਟੀ ਏ
ਜ਼ਾਲਮਾਂ ਨਾ ਅੱਜ ਮੇਰੀ ਧੀ ਸਾੜ ਸੁੱਟੀ ਏ

ਹੱਸਦੀ ਸੀ ਆਂਹਦੀ ਬਣ ਝੱਲਾ ਆ ਜਾਨਾ ਏਂ
ਮਾਂ ਨੂੰ ਨੀ ਆਦਾ ਕਾਹਤੋਂ ਕੱਲਾ ਆਂ ਜਾਨਾ ਏ
ਕਿਵੇਂ ਆਂਹਦਾ ਮਾਂ ਤੇਰੇ ਝੋਰੇ 'ਚ ਬੀਮਾਰ ਏ
ਮਾਂ ਦੀਆਂ ਆਂਦਰਾਂ ਦੀ ਕੱਟ ਨਾੜ ਸੁੱਟੀ ਏ
ਜ਼ਾਲਮਾਂ ਨੇ ਅੱਜ ਮੇਰੀ ਧੀ ਸਾੜ ਸੁੱਟੀ ਏ ॥



# ਮੁਫ਼ਤੋ ਮੁਫ਼ਤੀ

ਮੁਫ਼ਤੋ ਮੁਫ਼ਤੀ ਲੈ ਜਾ ਰਾਹੀਆ
ਅੱਖਰ ਕਲਮ ਸਿਆਹੀ ਵੇਚਾਂ
ਸਫ਼ਰਾਂ ਅੰਦਰ ਦੇਵਣ ਹੋਕੇ
ਨਜ਼ਰਾਂ ਵਿੰਜ ਇਲਾਹੀ ਵੇਚਾਂ

ਗ਼ੁਰਬਤ,ਨਾਲ ਫ਼ਕੀਰੀ ਪੱਲੇ
ਸਬਰ ਸ਼ੁਕਰ ਤੇ ਨਾਲ ਹਲੀਮੀ
ਲੱਭਿਆਂ ਜਲਦੀ ਲੱਭਦੇ ਨਹੀਂਓ
ਸਾਰੇ ਜ਼ੇਵਰ ਸ਼ਾਹੀ ਵੇਚਾਂ

ਉਹਦਾ ਦਿੱਤਾ ਵਿਕਦਾ ਘੱਟ ਏ
ਜਨਮੇ ਹੱਟੀ ਖੋਹਲੀ ਬੈਠਾਂ
ਲੰਘਦੇ ਵੜਦੇ ਲੈ ਜਾ ਸੁਰਤਾਂ
ਮੈ ਨਾ ਸਾਲ ਸ਼ਮਾਹੀ ਵੇਚਾਂ

ਮੇਰੇ ਕੋਲ ਵਜਾਰਤ ਵਾਲੇ
ਮਿੱਠੇ ਮੋਹਰੇ ਪਰ ਜਾਂਦੇ ਨੇ
ਚੋਰਾਂ ਆਖੇ ਲੱਗਾਂ ਕੀਕਣ
ਦੱਸੋ ਕਿੰਜ ਤਬਾਹੀ ਵੇਚਾਂ

ਵੇਖੋ ਮੇਰਾ ਜੇਰਾ ਵੇਖੋ
ਮੇਰੇ ਘਰ ਨੂੰ ਜੰਦਰਾਂ ਕੋਈ ਨਾ
ਲੋਕੀ ਘਰੋਂ ਸਵਾਹ ਨਾ ਦਿੰਦੇ
ਮੈ ਤਾਂ ਆਪਣਾ ਮਾਹੀ ਵੇਚਾਂ

ਭਟਕੇ ਨਵਿਆਂ ਸਫ਼ਰਾਂ ਉਤੇ
ਨਵਿਆਂ ਸਾਹਾਂ·ਸੰਗ ਮਿਲਾਂਗਾ
ਥੋੜ ਪੜੀ ਏ ਸਾਹਵਾਂ ਵਾਲੀ
ਹੋਇਆ ਸਾਹੋ ਸਾਹੀ ਵੇਚਾ

5:: ਕਲੰਦਰੀ

ਤਨ ਦਾ ਚੋਲਾ ਨਵਾ ਸਵਾ ਕੇ
ਤੂੰ ਸ਼ਿਵ ਰਾਜ ਨੂੰ ਅੱਗੇ ਟੋਰੀਂ
ਰੂਹ ਮੈਂ ਅਜੇ ਕੁਆਰੀ ਰੱਖੀ
ਵੇਤਾਂ ਧਿਨਾ ਵਿਆਹੀ ਵੇਤਾਂ ॥



# ਅੱਲ੍ਹਾ

ਕੌਣ ਕਹੇ ਕਿ ਬੰਦਾ 'ਕੱਲਾ ਹੁੰਦਾ ਏ ?
ਬੁੱਝਿਆ ਸਭ ਦੇ ਅੰਦਰ ਅੱਲ੍ਹਾ ਹੁੰਦਾ ਏ

ਬੰਦਾ ਆਪਣੇ ਜੁੱਸੇ ਸਦਕੇ ਹੱਸਦਾ ਨਹੀਂ
ਅੰਦਰ ਕੋਈ ਨਾ ਕੋਈ 'ਤੇ ਹੱਲਾ ਹੁੰਦਾ ਏ

ਅੱਲ੍ਹਾ ਵੀ ਮਹਿਬੂਬ ਦੀ ਚੀਚ੍ਹੀ ਵਰਗਾ ਏ
ਮੰਨਿਆ ਪਿੰਜਰ ਚੀਚੀ ਛੱਲਾ ਹੁੰਦਾ ਏ

ਛਿੱਜਿਆ ਹੋਵੇ ਭਾਵੇਂ ਫਿਰ ਵੀ ਕੱਜਦਾ ਏ
ਸਿਰ 'ਤੇ ਚੁੰਨੀ ਦਾ ਜੋ ਪੱਲਾ ਹੁੰਦਾ ਏ

ਆਂਹਦੇ ਬੰਦਾ ਮਰ ਕੇ ਘਰ ਨੂੰ ਮੁੜਦਾ ਨਹੀਂ
ਮੈਂ ਤੇ ਆਹਨਾ ਘਰ ਨੂੰ ਚੱਲਾ ਹੁੰਦਾ ਏ ॥



# ਦੱਸਾਂਗੇ

ਚੇਤਨ ਤੇ ਅਵਚੇਤਨ ਅੰਦਰ
ਕੀਹਦਾ ਰੌਲਾ ਦੱਸਾਂਗੇ
ਅੰਨ੍ਹਿਆਂ ਨੂੰ ਜੇ ਨਜ਼ਰਾਂ ਦੇਵੇ
ਕੌਣ ਏ ਮੌਲਾ ਦੱਸਾਂਗੇ

ਹੁਣ ਤਾ ਉਹਦੇ ਘੜ੍ਹਿਆਂ ਵਰਗੇ
ਪਰ ਤੂੰ ਥਿਰ ਨਾ ਰੱਖੇਂਗਾ
ਭਰ ਵੀ ਦਿੰਨੈ ਫਿਰ ਵੀ ਕਰਦੈਂ
ਕਿਉਂ ਅਣਗੌਲਾ ਦੱਸਾਂਗੇ

ਜਿੰਨਾ ਲਾਵਾ ਸਾਂਭੀ ਬੈਠੇ
ਟੱਪੇਗਾ ਦਹਿਲੀਜ਼ਾਂ ਨੂੰ
ਛਾਤੀ ਉੱਤੇ ਧਰਿਆ ਪੱਥਰ
ਕਰ ਕੇ ਹੌਲਾ ਦੱਸਾਂਗੇ

ਇਹ ਜੋ ਸਾਰੇ ਜੁਗਨੂੰ ਤਾਰੇ
ਝੁਮਕੇ ਹਿੱਲਣ ਰਾਤਾਂ ਦੇ
ਸੋਹਵੇ ਤੇਰਾ ਕਿਜ ਅਸਾਨੂੰ
ਪੈਂਦਾ ਝੌਲਾ ਦੱਸਾਂਗੇ

ਅਜੇ ਕਿਸੇ ਨੇ ਚੁੱਪ ਚਪੀਤੇ
ਸਾਨੂੰ ਛੋਹਾਂ ਦਿੱਤੀਆਂ ਨਾ
ਜਦ ਵੀ ਸਾਡੇ ਮਨ ਦਾ ਬੁੱਲਾ
ਧਹੂ ਫਰੋਲਾ ਦੱਸਾਂਗੇ......



# ਸੱਚੀ ਗੱਲ ਏ

ਝੂਠ ਨਹੀਂ ਏ ਸੱਚੀ ਗੱਲ ਏ
ਮੰਨ ! ਅਸਾਂ ਨੇ ਕਰ ਦੇਣਾ
ਧਰਤੇ! ਤੇਰੇ ਨੱਕ ਦਾ ਕੋਕਾ
ਚੰਨ! ਅਸਾਂ ਨੇ ਕਰ ਦੇਣਾ

ਸ਼ਾਹਾ ਤੇਰੀ ਭਰੀ ਤਿਜੌਰੀ
ਇੱਕ ਦਿਨ ਐਸੀ ਤੋੜਾਂਗੇ
ਭੁੱਖੇ ਧਾੜਾਂ ਖਾਤਰ ਪੈਸਾ
ਅੰਨ! ਅਸਾਂ ਨੇ ਕਰ ਦੇਣਾ

ਜਦੋਂ ਫ਼ਕੀਰੀ ਰੂਹ ਦਾ ਸ਼ੀਸ਼ਾ
ਤੱਕਣ ਤੋਂ ਘਬਰਾਏਂਗੀ
ਤਨ ਦਾ ਸ਼ੀਸ਼ਾ ਟੁਕੜੇ ਟੁਕੜੇ
ਭੰਨ !ਅਸਾਂ ਨੇ ਕਰ ਦੇਣਾ

ਅੰਬਰ ਤੂੰ ਵੀ ਵਹਿਮੀ ਹੋਇਐਂ
ਤੂੰ ਕੀ ਸਮਝੇਂ ਹੁੰਦਾ ਨਹੀਂ ?
ਤੇਰੇ ਮਹਿਲੀਂ ਪੱਕੀ ਛੱਤ ਨੂੰ
ਛੰਨ !ਅਸਾਂ ਨੇ ਕਰ ਦੇਣਾ

ਸਾਡਾ ਮਰਨਾ ਇੰਜ ਦਾ ਹੋਣੈ
ਵਾਜੇ ਗਾਜੇ ਵੱਜਣਗੇ
ਕਬਰਾਂ ਤੀਕ ਜਨਾਜ਼ਾ ਦੇਖੀਂ
ਜੰਨ !ਅਸਾਂ ਨੇ ਕਰ ਦੇਣਾ

ਹੁਣ ਨਾ ਕਦੇ ਮਸੀਹਾ ਕੋਈ
ਸੂਲੀ ਚਾੜ੍ਹਨ ਦੇਵਾਂਗੇ
ਜਿਊਂਦੇ ਜੀ ਹੀ ਲੱਲੇ ਤੋਹਮਤ
ਡੰਨ !ਅਸਾਂ ਨੇ ਕਰ ਦੇਣਾ ॥



# ਦਹਿਸ਼ਤਗਰਦੀ

ਹੁੰਦੀ ਨਾ ਜੇ ਦਹਿਸ਼ਤਗਰਦੀ
ਖ਼ਬਰੇ ਮੇਰੀ ਮਾਂ ਨਾ ਮਰਦੀ
ਕਿੱਧਰੋਂ ਗੋਲੀ ਕਿਸੇ ਨੇ ਘੱਲੀ
ਲੈ ਗਈ ਬਰਕਤ ਮੇਰੇ ਘਰ ਦੀ

ਢਿੱਡ ਦਾ ਲਾਂਭਾ ਲਾਹ ਲੈਨਾ ਵਾਂ
ਚੁੱਪ ਚਪੀਤਾ ਖਾ ਲੈਨਾ ਵਾਂ
ਕੱਚੀ ਪੱਕੀ ਲਿੜੂਕੋਂ ਊਣੀ
ਮਾਂ ਬਿਨ ਰੋਟੀ ਢਿੱਡ ਨਹੀਂ ਭਰਦੀ

ਰੋਜ਼ ਮਸੀਤੀ ਮਦਰੱਸੇ ਨੂੰ
ਖਿੱਚਕੇ ਬਾਹੋਂ ਲੈ ਜਾਂਦੀ ਸੀ
ਹੁਣ ਕੋਈ ਬਸਤਾ ਚੁੱਕਦਾ ਨਹੀਓ
ਨਾ ਕੋਈ ਲੋਰੇ ਫਿਕਰਾਂ ਕਰਦੀ

ਅੱਬਾ ਕੋਲੋਂ ਅੱਖ ਬਚਾ ਕੇ
ਬਾਲੂ ਸ਼ਾਹੀਆਂ ਲੈ ਦਿੰਦੀ ਸੀ
ਇੱਕ ਦੋ ਆਨੇ ਦੇ ਦਿੰਦੀ ਸੀ
ਚੋਰੀ ਚੋਰੀ ਡਰਦੀ ਡਰਦੀ

ਕਦੇ ਕਦਾਈ ਤਾਪ ਚੜ੍ਹੇ ਜੇ
ਹਾਏ ਇਹ ਕਮਲੀ ਕੀ ਕੁਝ ਕਰਦੀ
ਸਰਘੀ ਤੀਕਰ ਸੌਂਦੀ ਨਹੀਂ ਸੀ
ਮੱਥੇ ਗਿੱਲੀਆਂ ਪੱਟੀਆਂ ਧਰਦੀ

ਜਿੰਨਾ ਮਰਜ਼ੀ ਪਾਲ਼ਾ ਹੋਵੇ
ਮੈਨੂੰ ਨਿੱਘ ਜਿਆ ਦਿੰਦੀ ਸੀ
ਮੈਂ ਜੋ ਉਹਦੀ ਛਾਤੀ ਲੱਗਿਆ
ਮੇਰੀ ਛਾਤੀ ਕੀਕਣ ਠਰਦੀ

ਜਦ ਵੀ ਕਿੱਧਰੇ ਤੁਰ ਜਾਂਦਾ ਸਾਂ
ਖ਼ਬਰੇ ਕਿੱਧਰੋਂ ਲੱਭ ਲੈਂਦੀ ਸੀ
ਹੁਣ ਮੈਂ ਲੱਭਾਂ ਲੱਭਦੀ ਨਹੀਓ
ਹੁਣ ਕਿਓ ਨਹੀਓ ਹਉਕੇ ਹਰਦੀ

ਅੱਬਾ ਕੰਮ 'ਤੋਂ ਸ਼ਾਮੀ ਮੁੜਦੈ
ਪਰ ਹੁਣ ਉਹ ਵੀ ਚੁੱਪ ਜਿਹਾ ਏ
ਦੋਵੇਂ ਦਰਦੋਂ ਭਰੇ ਭਰਾਏ
ਦੋਵਾਂ ਦਾ ਸੀ ਇੱਕੋ ਦਰਦੀ

ਦੱਸਾਂ ਕੀ "ਸ਼ਿਵ ਰਾਜ" ਮੈ ਤੈਨੂੰ
ਅੜਿਆ ਕਿਨਾ ਡਰ ਜਾਨਾ ਵਾਂ
ਜ਼ਾਲਮ ਮੁੜ ਮੁੜ ਚੇਤੇ ਆਉਂਦੈ
ਤੱਕਾਂ ਜਦ ਵੀ ਫੌਜੀ ਵਰਦੀ

ਹੁੰਦੀ ਨਾ ਜੇ ਦਹਿਸ਼ਤਗਰਦੀ
ਖ਼ਬਰੇ ਮੇਰੀ ਮਾਂ ਨਾ ਮਰਦੀ ॥



# ਮਸਤੀ

ਨਜ਼ਰਾਂ ਨੂੰ ਮਸਤੀ ਦੇ ਕੇ
ਕਿੱਧਰ ਨੂੰ ਮੋੜ ਗਿਆ
ਅਜ਼ਲਾਂ ਤੋਂ ਅੜੀਅਲ ਮੋਢਾ
ਸਹਿਜੇ ਹੀ ਤੋੜ ਗਿਆ
ਦੱਸਾਂ ਮੈ ਗੱਲ ਨਦੀ ਦੀ
ਪਾਣੀ 'ਤੇ ਡੁੱਲ੍ਹੀ ਐ
ਮਿੱਟੀ ਦੇ ਕੰਨੀ ਗੱਲਾਂ
ਕਰਨਾ ਨਾ ਭੁੱਲੀ ਐ
ਮੱਥੇ ਦੇ ਐਨ ਵਿਚਾਲੇ
ਮਹਿਕਾਂ ਉਹ ਧਰਦੀ ਐ
ਚੰਦਨ ਦੇ ਪਿੰਡੇ ਵਾਲੀ
ਚੋਜਾਂ ਕੀ ਕਰਦੀ ਐ
ਗੁਟਕੇ ਨੇ ਗੋਲੇ ਅੰਦਰ
ਚਿੜੀਆਂ ਵੀ ਕੂਈਆਂ ਨੇ
ਉਹਦੇ ਕੇਸਾਂ ਦੇ ਅੰਦਰ
ਸੱਪਣੀਆਂ ਸੂਈਆਂ ਨੇ
ਪਦਮੀ ਸੱਪਾਂ ਦੇ ਜੋੜੇ
ਮੱਥੇ 'ਤੇ ਰੱਖਦੀ ਐ
ਸੁਰਮੇ ਦੀ ਰੂਠੀ ਜਾਣੋ
ਉਹਦੀ ਹੀ ਅੱਖ ਦੀ ਐ
ਬਾਹਵਾਂ 'ਤੇ ਕਿੰਜ ਖੁਣੇ ਨੇ
ਝੁੱਮੇ ਉਸ ਮੋਰਾਂ ਦੇ
ਸੁਰਤਾਂ ਨੂੰ ਮਾਰੇ ਛਿੱਟੇ
ਅੰਦਰ ਦੀਆਂ ਲੋਰਾਂ ਦੇ
ਘੜਿਆਂ ਦੀ ਮਿੱਟੀ ਵਰਗੀ
ਸ਼ੀਸ਼ੇ ਦਾ ਪਾਣੀ ਐ
ਪੀਰਾਂ ਨੇ ਕਲਮੇ ਪੜ੍ਹਕੇ
ਪੌਣਾ 'ਚੋਂ ਛਾਣੀ ਐ

ਪੈਰਾਂ ਦੀ ਚੁੱਕ ਲਾਂ ਮਿੱਟੀ
ਸਾਹਾਂ 'ਤੇ ਧਰ ਲਾਂ ਮੈਂ
ਰੂਹਾਂ ਨੂੰ ਚੁੰਮਣ ਜੋਗੇ
ਬੁੱਲ੍ਹਾਂ ਨੂੰ ਕਰ ਲਾਂ ਮੈਂ
ਰੱਬੀ ਤੇ ਗੁਣ ਇਖ਼ਲਾਕੀ
ਮਿਰਗਣ 'ਚੋਂ ਮਿਲਦੇ ਨੇ
ਜੀਕਣ ਕੁਲ ਫੁੱਲ ਪਹਾੜੀ
ਕੇਸਾਂ ਵਿੱਚ ਖਿਲਦੇ ਨੇ
ਮੂਰੇ ਜੋ ਕਹਿਣ ਅਦੀਸਣ
ਕਣ ਕਣ 'ਚੋਂ ਦਿਸਦੀ ਐ
ਰਿਸ਼ੀਆਂ ਦਾ ਰਸ ਅਲਪਾਰੀ
ਰੁੱਖਾਂ 'ਚੋਂ ਰਿਸਦੀ ਐ
ਪਲਕਾਂ ਦੀ ਉੱਠਣੀ ਓਹਦੀ
ਪੱਥਰ ਤਿੜਕਾ ਦਿੰਦੀ
ਚੁਲੀ ਵਿੱਚ ਭਰ ਕੇ ਸਾਗਰ
ਸਹਿਜੇ ਛਿੜਕਾ ਦਿੰਦੀ
ਇਤਰਾਂ ਦੇ ਛੱਲ ਖੁਮਾਰੀ
ਅੱਖਾਂ ਦੇ ਕੋਏ ਨੇ
ਸਦੀਆਂ ਦੇ ਕੁੱਲ ਫ਼ਰਿਸ਼ਤੇ
ਕੋਇਆਂ 'ਚੋਂ ਹੋਏ ਨੇ
ਐਸੀ ਬਰਫ਼ੀਲੀ ਚੋਟੀ
ਜਦ ਵੀ ਇਹ ਖੁਰਦੀ ਐ
ਜਿੰਦੂ ਤੋਂ ਪਿੰਦੂ ਤੀਕਰ
ਪੈਂਡੇ ਇਹ ਟੁਰਦੀ ਐ
ਮਿਰਗਾਂ ਤੀਂ ਰੱਬੀ ਰਿਸ਼ਤਾ
ਲੱਲੀ ਨੇ ਜੋੜ ਦਿਆ
ਨਜ਼ਰਾਂ ਨੂੰ ਮਸਤੀ ਦੇ ਕੇ
ਕਿੱਧਰ ਨੂੰ ਮੋੜ ਦਿਆ ॥



# ਪੌਣ ਕੁੜੀ

ਨਾ ਮੇਰੇ ਢੁੰਢੇ ਨੈਣਾ ਨੂੰ
ਕੋਈ ਉਮਰਾ ਆਣ ਸਤਾਏਗੀ
ਇਹ ਪੌਣ ਕੁੜੀ ਜੋ ਸਾਹਾਂ ਦੀ
ਭਰ ਜੋਬਨ ਹੀ ਟੁਰ ਜਾਏਗੀ

ਮੈਂ ਪੀੜਾਂ ਦੇ ਸ਼ਹਿਜ਼ਾਦੇ ਨੂੰ
ਹੁਣ ਟੰਗੇ ਕੌਣ ਸਲੀਬਾਂ 'ਤੇ
ਕੋਈ ਚੀਸ ਮੇਰਿਆਂ ਹੱਡਾਂ ਨੂੰ
ਕਰ ਭੋਰਾ ਭੋਰਾ ਖਾਏਗੀ

ਮੈਂ ਕਿਨੀ ਲਾਹਣਤ ਭੋਗੀ ਹੈ
ਮੈਂ ਕਿਨਾ ਪੱਥਰ ਹੋਇਆ ਹਾਂ
ਕੀ ਦੱਸਾਂ ਮੈਨੂੰ ਪਿਛੂਏ ਨੂੰ
ਹੁਣ ਪੈਰੀਂ ਕੌਣ ਹੰਢਾਏਗੀ

ਜਦ ਮਨ ਦੀ ਰੱਕੜ ਭੋਇ ਨੂੰ
ਕੋਈ ਮਿੰਜਣ ਫਾਲਾ ਮੋਏਗਾ
ਇਹ ਰੂਹ ਨੂੰ ਆਣ ਕਰੰਗਾਂ ਤੋਂ
ਦਰਵੇਸ਼ੀ ਦੂਰ ਲਿਜਾਏਗੀ

ਇਹ ਢੁੱਸੇ ਟੁੱਕਰ ਦੇਹੀ ਦੇ
ਦੇਵਾਂ ਤਾਂ ਕਿਸਨੂੰ ਦੇਵਾਂ ਮੈਂ
ਇਹ ਗੀਤ ਕਸੈਲਾ ਉਮਰਾਂ ਦਾ
ਮੇਰੀ ਹੀ ਤੋਹਮਤ ਗਾਏਗੀ ......



# ਵਹੀਆਂ

ਤੇਰੀਆਂ ਵਹੀਆਂ ਦੇ ਖਾਤੇ ਖੋਲਦੇ
ਮੂਲ ਮੇਰਾ ਖਾਤਿਆਂ 'ਚੋਂ ਮਰ ਗਿਆ
ਮੈ ਵਿਆਜੀ ਜਿੰਦ ਢੋਂਹਦਾ ਫਿਰ ਰਿਹਾਂ
ਕੌਣ ਕਹਿੰਦਾ ਹੈ ਕਿ ਸਾਹੋਂ ਹਰ ਗਿਆ

ਜੋਤ ਦਾ ਮੱਥੋਂ 'ਚੋਂ ਮੇਰੇ ਪਨਪਣਾ
ਮੰਦਿਰੀ ਮਨ 'ਚੋਂ ਨਾ ਮੁੱਕੀ ਕਲਪਣਾ
ਕੌਣ ਹੈ ਵਲੀਆਂ ਦੀ ਕੁੱਲੀ ਤਾੜਦਾ
ਕੌਣ ਖੂਹੇ ਧਰਿਸ਼ਤਾ ਨੂੰ ਧਰ ਗਿਆ

ਮੈ ਦਵਾਤਾਂ ਭਰਦਿਆਂ ਨਾ ਸੋਚਿਆ
ਤੂੰ ਮੇਰੇ ਕਰਮਾਂ ਨੂੰ ਲਿਖਦਾ ਰੋਂਵਦੈਂ
ਮੈ ਸਦਾ ਭਰੀਆਂ ਸੀ ਕਰਮੋ ਕਾਲਸਾਂ
ਲਿਖ ਜੋ ਲਿਖਣਾ ਹੈ ਤੂੰ ਕਾਹਤੋਂ ਡਰ ਗਿਆ

ਇਸ਼ਕ ਨੇ ਪਿਟੀਆਂ ਸੀ ਧੁਰ ਤੋਂ ਤੋਹਮਤਾਂ
ਰੋਲਣਾ ਸਭ ਨੂੰ ਹੈ ਸੁੱਚੇ ਵਾਕ ਨੇ
ਤਿੜਕਦੈ ਧਈਆਂ ਦਾ ਫ਼ਾਨੀ ਇਹ ਘੜਾ
ਨੇਕੀਆਂ ਨੂੰ ਰੋਲ਼ਦੇ ਜੋ ਭਰ ਗਿਆ

ਦਾਅ 'ਤੇ ਰੱਖੇਗੀ ਹਰ ਮੰਦੋਧਰੀ
ਆਵਿਆਂ ਅੰਦਰ ਜੋ ਕੱਚੇ ਰਹਿ ਗਏ
ਉਹ ਮੇਰੇ ਵਾਰਸ ਜੋ ਸੂਲ਼ੀ ਚੜ੍ਹ ਗਏ
ਸ਼ਾਹ ਉਹ ਸ਼ਾਹਾਂ ਦਾ ਵਸੀਅਤ ਕਰ ਗਿਆ॥



# ਸ਼ਹਿਰ

ਖਾ ਗਿਆ ਇਹ ਸ਼ਹਿਰ ਮੈਨੂੰ ਖਾ ਗਿਆ
ਸਾਦਗੀ ਦਾ ਕਹਿਰ ਮੈਨੂੰ ਖਾ ਗਿਆ

ਹਿਜਰ ਜੂਠਾ ਹੁਦਿਆਂ ਹੀ ਵਸਲ ਤੋਂ
ਤਿਸ਼ਨਗੀ ਦਾ ਜ਼ਹਿਰ ਮੈਨੂੰ ਖਾ ਗਿਆ

ਜਿਹੜੀਆਂ ਉਮਰਾਂ 'ਚ ਲੱਗੀ ਜ਼ਿੰਦਗੀ
ਉਮਰ ਦਾ ਉਹ ਪਹਿਰ ਮੈਨੂੰ ਖਾ ਗਿਆ

ਮੈ ਉਣੀਂਦਾ ਨੀਂਦ ਲਈ ਸਾਂ ਠਹਿਰਿਆ
ਨੀਂਦ ਦਾ ਇਹ ਠਹਿਰ ਮੈਨੂੰ ਖਾ ਗਿਆ

ਮਾਣ ਲਏ ਬਿਰਹਾ ਦੇ ਹਾਸੇ ਮਾਣ ਲਏ
ਬਣ ਗਿਆ ਜੋ ਲਹਿਰ ਮੈਨੂੰ ਖਾ ਗਿਆ ॥



# ਰੂਮਾਨੀ

ਪੁਲ਼ ਖੱਲ੍ਹਿਆ ਸੂ ਹੱਡੀਆਂ ਦਾ
ਯਾਰ ਵੱਲੇ ਜਾਣ ਜਿਹੜੀਆਂ
ਮੈਂ ਡਰੈਵਰ ਗੱਡੀਆਂ ਦਾ

ਅੱਖਾਂ ਨੱਡੀਆਂ ਨੇ ਸੰਗ ਦੀਆਂ
ਇਸ਼ਕੇ ਦੇ ਰੰਗ ਭੈੜੀਆਂ
ਸਦਾ ਤਖ਼ਤਾਂ ਨੂੰ ਰੰਗ ਦੀਆਂ

ਇਹਨਾ ਵਹੀਆਂ 'ਤੇ ਕੀ ਲਿਖਦੈਂ
ਅਸਾਂ ਤੈਨੂੰ ,"ਤੂੰ" ਸੱਦਿਆ
ਸਾਨੂੰ ਕਿਹੜੀ ਗੱਲੋਂ "ਜੀ" ਲਿਖਦੈਂ

ਜਿਹੜੇ ਹਿਜਰਾਂ 'ਚ ਪਲ਼ਦੇ ਨੇ
ਯਾਰ ਦੀ ਮਜਾਰ 'ਤੇ ਮਰੇ
ਮੁੜ ਦੀਵਿਆਂ 'ਚ ਬਲ਼ਦੇ ਨੇ।।



# ਮਜਦੂਰ ਦੀ ਧੀ

ਪਾਣੀ ਜਿਸ ਦਿਨ ਪਾਣੀ ਪਾਣੀ ਹੋਏਗਾ
ਗੋਲੀ ਦਾ ਵੀ ਮਤਲਬ ਰਾਣੀ ਹੋਏਗਾ

ਧੀਏ ਨੀ ਮਜਦੂਰ ਦੀਏ ਤੂੰ ਗ਼ਮ ਨਾ ਕਰ
ਤੇਰਾ ਰੁਤਬਾ ਲੀਰਾਂ ਥਾਣੀ ਹੋਏਗਾ

ਠੋਕਰ ਉੱਤੇ ਰੱਖੀਂ ਪੈਸੇ ਧੇਲੇ ਨੂੰ
ਹੋਵੇ ਸ਼ਾਹਾਂ ਦਾ ਜੇ ਹਾਣੀ ਹੋਏਗਾ

ਜਦ ਵੀ ਬੇਟੀ ਬੇਟੀ ਲਿਖਣਾ ਕਲਮਾ ਨੇ
ਬੇਟੀ ਦਾ ਹਰ ਬੰਧਾ ਬਾਣੀ ਹੋਏਗਾ

ਨਾ ਹੀ ਬੰਦੇ ਹੱਥ ਮਧਾਣੀ ਜੱਚਦੀ ਏ
ਨਾ ਹੀ ਬੰਦਾ ਕਦੇ ਸਵਾਣੀ ਹੋਏਗਾ

ਸੋਹਣੀ ਦੇ ਵਿਚ ਕੌਣ ਤਰੀਕੇ ਕੱਢਿਆਂ 'ਤੇ
ਕੱਚਾ ਕੀਕਣ ਫੇਰ ਕਹਾਣੀ ਹੋਏਗਾ

ਮੈਂ ਤੇ ਆਹਨਾ ਗੋਲੀ ਮਾਰੋ ਬਿੰਬਾਂ ਨੂੰ
ਤਰਸੋਂ ਬੱਧਾ ਫੇਰ ਪਿਆਣੀ ਹੋਏਗਾ ॥



# ਲੀਖਾਂ ਵਿੱਚੋਂ

ਲੀਖਾਂ ਵਿੱਚੋਂ ਆ ਕੇ ਵੇਖੀਂ
ਇਕ ਦਮ ਬੂਹਾ ਖੋਹਲੀਂ ਨਾ
ਜੇ ਕੋਈ ਅੰਦਰ ਨੱਚਦਾ ਹੋਵੇ
ਅੜਿਆ ਕੁਝ ਵੀ ਬੋਲੀਂ ਨਾ

ਅੰਦਰ ਦੇ ਕੀ ਕੌਤਕ ਦੱਸਾਂ
ਪਿੰਜਰ ਇੱਕ ਤੇ ਬੰਦੇ ਦੋ
ਦੂਜਾ ਪਹਿਲੇ ਅੰਦਰ ਨੱਚੇ
ਹੋਰ ਕਿਤੇ ਵੀ ਟੋਹਲੀਂ ਨਾ

ਬਿੰਦੇ ਲੱਟੇ ਤੇਹ ਦਾ ਵਧਣਾ
ਲੋਰਾ ਉਹ ਕਮਾਈਆਂ ਦਾ
ਢੂੰਢਣ ਟੁਰੀਏ ਹਰ ਸ਼ੈਅ ਪਾਈਏ
ਮਿਟਕੇ ਸਬਰੋਂ ਡੋਲੀਂ ਨਾ

ਗੋਦੜੀਆਂ ਦਾ ਮਾਣ ਕਰੀਂਦੇ
ਜੀਹਨਾਂ ਪੱਥਰ ਖਾਧੇ ਨੇ
ਪੀਰ ਜਦੋਂ ਵੀ ਸੁੱਤੇ ਹੋਵਣ
ਗੋਦੜੀਆਂ ਨੂੰ ਫੋਲੀਂ ਨਾ

ਇਸ਼ਕਾਂ ਵਾਲੇ ਦੂਰ ਵਸੀਂਦੇ
ਫਿਰ ਵੀ ਨੇੜੇ ਸੱਜਣ ਦੇ
ਸੁੱਚਾ ਬਿਰਹਾ ਕਾਮੀ ਹਾਸੇ
ਇੱਕ ਤਰਾਜ਼ੂ ਤੋਲੀਂ ਨਾ ॥



# ਸ਼ਹਿਰੀ

ਪੰਡ ਖਰਬੂਜੇ ਹਦਵਾਣੇ ਸ਼ਹਿਰੀ ਕਰਤੇ
ਟੋਕਿਆਂ ਦੀ ਮਾਰ ਨੇ ਨਿਆਣੇ ਸ਼ਹਿਰੀ ਕਰਤੇ

ਦਾਸਰਾ , ਸਵਾਰ ਨਾਲੇ ਕਵਕਾਂ ਨੇ ਆਂਹਦੀਆਂ
ਛੰਦਿਆਂ ਤੂੰ ਜਾਤੇ ਜਾਠੇ ਦਾਣੇ ਸ਼ਹਿਰੀ ਕਰਤੇ

ਜਿਹਾ ਕਰ ਸੋਹਦੇ ਅਸੀਂ ਭਾਣਿਆਂ ਨੂੰ ਮੰਨਿਆ
ਠੱਗਾਂ ਤੇ ਪਖੰਡੀਆਂ ਨੇ ਭਾਣੇ ਸ਼ਹਿਰੀ ਕਰਤੇ

ਅੱਡੇ ਅੱਡ ਰਹਿਣ ਦਾ ਸਵਾਦ ਲੈਣ ਵਾਲਿਓ
ਡੰਡੀਆਂ ਨੇ ਲਾਣਿਆਂ ਦੇ ਲਾਣੇ ਸ਼ਹਿਰੀ ਕਰਤੇ

ਕੰਮੀਆਂ ਦੇ ਹੱਡਾਂ ਨੂੰ ਏ ਖਾਧਾ ਮਜਦੂਰੀਆਂ
ਲਾਲਸਾ ਨੇ ਸੱਭੇ ਜਰਵਾਣੇ ਸ਼ਹਿਰੀ ਕਰਤੇ

ਕਲਮਾ ਦੇ ਸਿਰ ਉਤੇ ਖੋਹਲੀਆਂ ਨੇ ਹੱਟੀਆਂ
ਕੂੜ ਦੀਆਂ ਕਲਮਾ ਨੇ ਗਾਣੇ ਸ਼ਹਿਰੀ ਕਰਤੇ

ਤਿਲਮਾ ਦੇ ਕਸ਼ 'ਤੇ ਫ਼ਕੀਰ ਹੋਣ ਵਾਲਿਆਂ
ਸੂਫ਼ੀਆਂ ਸਿਆਣਿਆ ਦੇ ਬਾਣੇ ਸ਼ਹਿਰੀ ਕਰਤੇ

ਮੇਲਿਆਂ 'ਚ ਮੰਗਦੇ ਨਾ ਥਾਲ ਹੁਣ ਚੀਜੀਆਂ
ਕੀਹਨੇ ਸੱਭ ਖਿੱਲਾਂ ਤੇ ਮਖਾਣੇ ਸ਼ਹਿਰੀ ਕਰਤੇ

ਭੰਡ ਕੇ ਪੁਰਾਣਿਆਂ ਨੂੰ ਨਵੇਂ ਦੌਰ ਵਾਲਿਓ
ਕਿਹੜੀ ਗੱਲੋਂ ਪੁਰਖੇ ਪੁਰਾਣੇ ਸ਼ਹਿਰੀ ਕਰਤੇ।।



# ਗ਼ੁਰਬਤ

ਮੇਰੀ ਗ਼ੁਰਬਤ ਤਰਾਸ਼ੇ ਕਦੇ ਜੌਹਰੀਓ
ਮੇਰੇ ਸ਼ਬਦਾਂ ਦੇ ਨਿਗਰੇ ਤਾ ਸਿਰਮੌਰ ਨੇ
ਮੇਰੇ ਪਿੰਡੇ 'ਤੇ ਲੀਰਾਂ ਦੀ ਚੁੱਪ ਨੂੰ ਕਹੋ
ਤੇਰੇ ਸਾਥੀ ਦੇ ਹਾਲੇ ਬੁਰੇ ਦੌਰ ਨੇ

ਇਹ ਜੋ ਵਕਤੀ ਸਿਆਸਤ ਹੈ ਸ਼ਿਕਰੇ ਜਿਹੀ
ਮੇਰੇ ਕਦਮਾਂ ਤੋਂ ਪੈੜਾਂ ਨੂੰ ਵੱਖਰਾ ਕਰੇ
ਅਸੀਂ ਸਤੀਆਂ ਦੇ ਸਬਰਾਂ ਦੀ ਸੱਜਰੀ ਉਮਰ
ਸਾਡੇ ਹਿੱਸੇ ਸਦਾ ਤੋਂ ਹੀ ਸਿੰਧੋਰ ਨੇ

ਮੇਰੇ ਘਰ ਦੀ ਮਨੂਰੀ ਜੋ ਦਹਿਲੀਜ਼ ਹੈ
ਤੁਸਾਂ ਤੋਹਮਤ ਦੇ ਸਿਰ 'ਤੇ ਹੀ ਜ਼ਿੰਦਾ ਕਰੀ
ਮੈਨੂੰ ਮਰ ਕੇ ਜਿਊਣੇ ਦੀ ਦਿੱਤੀ ਅਦਾ
ਮੇਰੇ ਸੋਹਣੇ ਦੇ ਵੱਲੋਂ ਕਰੀ ਗੌਰ ਨੇ

ਹੁਸਨ ਫੁੱਲਾਂ ਤੇ ਕਲੀਆਂ ਦਾ ਇੱਕੋ ਜਿਹਾ
ਪਰ ਨਾ ਲੱਜਤ ਸਦਾ ਸਭ ਦੀ ਇੱਕੋ ਜਿਹੀ
ਉਦੋਂ ਕਲੀਆਂ ਨੂੰ ਰੋ ਕੇ ਉਹ ਚੇਤੇ ਕਰਨ
ਕਦੇ ਅੱਕਾਂ 'ਤੇ ਬੈਠੇ ਜਦੋਂ ਭੌਰ ਨੇ

ਮੋਢੇ ਬਗਲੀ ਤੇ ਕਾਸਾ ਕਮੰਡਲ ਦਿਸੇ
ਇਹ ਨਿਸ਼ਾਨੀ ਫ਼ਕੀਰਾਂ ਅਮੀਰਾਂ ਦੀ ਹੈ
ਉਹਨਾ ਪੱਲੇ ਹੀ ਹੁੰਦੇ ਖੁਦਾਈ ਸੁਖਨ
ਜਿਹੜੇ ਹੁੰਦੇ ਅਵਾਰਾ ਤੇ ਲਟਬੌਰ ਨੇ

ਇਹਨਾ ਬਰਤਾਂ ਪਤਾਲਾਂ ਨੂੰ ਪੁੱਛੇ ਕਦੇ
ਕਾਹਤੋਂ ਸ਼ਬਦਾਂ 'ਚੋਂ ਸੁਣਦੇ ਸਦਾ ਨਾਦ ਨੇ
ਜੀਹਨਾ ਕਲਮਾ ਨੇ ਧੁਰ ਤੋਂ ਕਰੀ ਬੰਦਗੀ
ਉਹਨਾ ਕਲਮਾ ਨੂੰ ਹੁੰਦੇ ਸਦਾ ਚੌਰ ਨੇ .....



# ਗੀਤ

## ਮੁਕਤੀ

ਜੇ ਕਦੇ ਮੈਨੂੰ ਮੁਕਤੀ ਦੇ ਦਰ ਮਿਲ ਗਏ
ਮੇਰੇ ਹਿੱਸੇ ਦਾ ਜ਼ਮੀ ਤੇ ਗਾਇਆ ਕਰੀਂ
ਮੇਰੇ ਵਾਂਗੂੰ ਜੇ ਮੁੜਨੇ ਦਾ ਝੋਰਾ ਕਰੇਂ
ਰੱਬਾ ਮਰ ਕੇ ਹੀ ਘਰ ਨੂੰ ਤੂੰ ਆਇਆ ਕਰੀਂ

ਤੂੰ ਵੀ ਜਾਣੇ ਕਿ ਔਖਾ ਹੈ ਜੀਣਾ ਕਿਵੇਂ
ਜਿਹੜੇ ਆਪਣੇ ਜਦੋਂ ਗ਼ੈਰ ਹੁੰਦੇ ਦਿਸਣ
ਤੇਰੀ ਰੂਹ ਦੇ ਜ਼ਖ਼ਮ ਤੇਰਾ ਪਿੰਡਾ ਸਹੂ
ਬਹਿਕੇ ਕੱਲਾ ਹੀ ਮਰਹਮ ਲਗਾਇਆ ਕਰੀਂ

ਤੂੰ ਬੜਾ ਨੇਕ ਹੈਂ ਤੂੰ ਬੜਾ ਪਾਕ ਹੈਂ
ਤੈਨੂੰ ਅੰਬਰ ਦੀ ਖਿੜਕੀ 'ਚੋਂ ਵੇਂਹਦਾ ਰਹੂੰ
ਮੈਥੋਂ ਵਿੱਛੜੇ ਜੇ ਕੱਲੇ ਇਹ ਰੋਵਣ ਕਦੇ
ਮੇਰੇ ਗੀਤਾਂ ਨੂੰ ਬਹਿ ਕੇ ਵਰਾਇਆ ਕਰੀਂ

ਔਹ ਪਰੇ ਸ਼ਹਿਰ ਦੇ ਹੈ ਕਬਰ ਜੋ ਬਣੀ
ਮੇਰਾ ਮਹਿਬੂਬ ਸੁੱਤਾ ਹੈ ਲੈ ਕੇ ਵਿਦਾ
ਜੇ ਕਦੇ ਹੂਕ ਅੰਦਰੋਂ ਸੁਣੇ ਇਸ਼ਕ ਦੀ
ਮੇਰੇ ਹਿੱਸੇ ਦਾ ਦੀਵਾ ਜਗਾਇਆ ਕਰੀਂ

ਬੜਾ ਦੱਸਣਾ ਜ਼ਰੂਰੀ ਹੈ ਹਰ ਬਸ਼ਰ ਨੂੰ
ਇਹ ਜੋ ਹਉਮੈ ਦੇ ਕਿੰਗਰੇ ਜਮਾਂ ਰੇਤ ਦੇ
ਬਣ ਕੇ ਬੰਦਾ ਬਣਾਇਆ ਕਰੀਂ ਤੂੰ ਮਹਿਲ
ਦੇ ਕੇ ਠੋਕਰ ਤੂੰ ਆਪੇ ਗਿਰਾਇਆ ਕਰੀਂ

ਮੈਨੂੰ ਜਾਂਦੇ ਨੂੰ ਇੱਕੋ ਫਿਕਰ ਖਾਂਵਦੈ
ਮੇਰੀ ਬੇਵਾ ਤੇ ਬੱਚਾ ਬੜਾ ਰੋਵਣਗੇ
ਮੇਰੇ ਬੱਚੇ ਦੇ ਸਾਹਵਾਂ ਨੂੰ ਮਹਿਕਾਂ ਦਵੀਂ
ਝੂਠਾ ਹੱਸਿਆ ਕਰੀਂ ਤੇ ਹਸਾਇਆ ਕਰੀਂ ।।

# ਤੂੰ ਦਰਿਆਉ

ਤੂੰ ਦਰਿਆਉ ਹੈ ਮਨ ਕਾ ਮੌਜੀ
ਤੂੰ ਜੋ ਦੇ, ਸੋ ਲੈ ਸਭ ਜਿੰਦਾਂ
ਤੂੰ ਹੀ ਸ਼ਬਦ ਜੋਤ ਕੀ ਬਾਤੀ
ਤੁਦ ਕੀ ਦਾਤ ਕੋ ਮੈ ਕਿਉ ਨਿੰਦਾਂ

ਤੂੰ ਹੀ ਪ੍ਰਾਣ ਲਹਿਰ ਕਾ ਪਾਣੀ
ਤੂੰ ਤਨ ਲੋਈ ਹੈ ਮੁਲ ਪੇ ਤਾਣੀ
ਤੂੰ ਨੈਨਨ ਕਾ ਨਸ਼ਾ ਖ਼ੁਮਾਰੀ
ਤੁਦ ਬਿਨ ਸਾਰ ਨਹੀਂ ਹਮ ਰਿੰਦਾਂ

ਤੂੰ ਜੋ ਰਹੇ ਨਾ ਰਹੇ ਪਲੀਤੀ
ਤੂੰ ਨੀਤਨ ਮੇ ਰਹਿਮਤ ਨੀਤੀ
ਤੂੰ ਜੋ ਦਰਸ ਦ੍ਰਿਸ਼ਟੀ ਕੀਜੈ
ਲਹਿ ਜਾ ਸਭ ਭਾਂਡੇ ਕੀਆਂ ਖਿੰਦਾਂ

ਤੂੰ ਮੇਰੂ ਮੈ ਹਰ ਇੱਕ ਮਣਕੇ
ਪਹੁੰਚੂ ਸਦਾ ਸਿਮਰ ਕੇ, ਛਣ ਕੇ
ਤੁਦ ਕੀ ਇੱਛੇ ਰਹੇ ਨਾ ਦੂਰੀ
ਸਦੀਆਂ, ਪਲ ਛਿਣ, ਘੜੀਆਂ, ਬਿੰਦਾਂ

ਤੁਦ ਕੋ ਭੇਂਟ ਕਰਾਂ ਕੀ ਸਵਾਮੀ
ਤਨ ਭੀ ਕਾਮੀ ਮਨ ਭੀ ਕਾਮੀ
ਕੀ ਔਕਾਤ ਖ਼ਰੀਦੂੰ ਭੇਟਾ
ਮੈ ਮੂਰਾ ਸਭ ਕੂੜ ਪਸਿੰਦਾਂ

ਸੀਰਤ ਕਰਤੇ ਸੂਰਤ ਕਰਤੇ
ਤੂੰ ਮਾਟੀ ਕੋ ਮੂਰਤ ਕਰਤੇ
ਤੂੰ ਕਿਤਨੇ ਹੀ ਰੂਪ ਬਿਰਾਜੇ
ਕੋਟਨ ਖੰਡ ਕੋਟ ਬਖ਼ਸ਼ਿੰਦਾਂ



# ਕੱਖ ਨੀ ਪਾਉਂਦਾ

ਕਾਹਦੇ ਲੀੜੇ ? ਕੱਖ ਨਹੀਂ ਪਾਉਂਦਾ
ਜਿਹੜਾ ਅੱਖ 'ਚ ਅੱਖ ਨਹੀਂ ਪਾਉਂਦਾ

ਜੇ ਮੈਂ ਆਖਾਂ ਸਬਰ ਰਖੀਈਂ
ਲੱਗਾ ਏ ਪਰ ਰੱਖ ਨਹੀਂ ਪਾਉਂਦਾ

ਸੋਹਣੇ ਖਾਤਰ ਪਾਉਣਾ ਪੈਂਦੈ
ਮੰਨਿਆ ਕੱਜਣ ਲੱਖ ਨਹੀਂ ਪਾਉਂਦਾ

ਮੁਰਸ਼ਦ ਵਾਲਾ ਭੀੜ 'ਚ ਕੂਕੇ
ਰੌਲੀ ਹੋ ਕੇ ਵੱਖ ਨੀ ਪਾਉਂਦਾ ॥



# ਬਰਸਨ ਜਿਵੇਂ ਤਰੇਲੀ ਹੁੰਦੀ

ਬਰਸਨ ਜਿਵੇਂ ਤਰੇਲੀ ਹੁੰਦੀ
ਉੱਤੇ ਸਰਪਣ ਮੇਲੀ ਹੁੰਦੀ
ਜੀਕਣ ਮਹੂਆ ਸਾਹਾਂ ਅੰਦਰ
ਸਾਗਰ ਜਿਵੇਂ ਮਲਾਹਾਂ ਅੰਦਰ
ਧੁਰ ਦੇ ਬੋਲ ਇਲਾਹੀ ਜੀਕਣ
ਦੋਧੀ ਮੱਕੀ ਲਾਹੀ ਜੀਕਣ
ਭੱਠੀ ਕੁੰਦਨ ਤਪਿਆ ਲੱਗਦੈ
ਪੀਰਾਂ ਕਲਮਾਂ ਜਪਿਆ ਲੱਗਦੈ
ਮੋਰਾਂ ਵਰਗੀ ਲੋਰਾਂ ਵਰਗੀ
ਛਣ ਛਣ ਕਰਦੇ ਬੋਰਾਂ ਵਰਗੀ
ਫ਼ੱਕਰ ਦੀ ਜਿਉਂ ਬਿਰਹਾ ਬੋਲੀ
ਤੂੰ ਜਲਭੈਰੀ ਤੂੰ ਜਲਤੌਰੀ
ਸ਼ਾਇਰੀ ਦੀ ਪੁਰਸਾਰ ਜਹੀ ਏ
ਹਾਏ ਨੀ ਪਰਲੇ ਪਾਰ ਜਹੀ ਏਂ
ਗ਼ੁਰਬਤ ਵਰਗੀ ਸ਼ਰਬਤ ਵਰਗੀ
ਪੂਜੇ ਜਾਂਦੇ ਪਰਬਤ ਵਰਗੀ
ਹਵਨ ਕੁੰਡ ਦਾ ਸੁੱਚਾ ਮੰਤਰ
ਤੂੰ ਸੁਖਿਅੰਤਰ ਤੂੰ ਬੈਅੰਤਰ
ਸੁੰਦਰਤਾ ਤੇ ਚੰਚਲਤਾ ਦੀ
ਤੂੰ ਏ ਦੇਵੀ ਨਿਰਮਲਤਾ ਦੀ
ਸਬਰਾਂ ਦਾ ਤੂੰ ਸੁੱਚਾ ਟੁੱਕ ਏਂ
ਮੁੱਕਦੀ ਨਹੀਓਂ ਤੂੰ ਅਣਮੁੱਕ ਏਂ
ਕੀ ਮੈਂ ਆਖਾਂ ਕੀਹਦੇ ਵਰਗੀ
ਦਿਸਦਾ ਨਹੀਂ ਤੂੰ ਜੀਹਦੇ ਵਰਗੀ ॥



# ਫ਼ਕੀਰੀਆਂ

ਫੁੱਲ ਖਿੜੇ ਉਥੇ ਫੁੱਲਾਂ ਦੇ ਪਰਾਗ ਡੁੱਲ੍ਹ ਗਏ
ਜਿੱਥੇ ਜਿੱਥੇ ਵੀ ਫ਼ਕੀਰੀਆਂ ਦੇ ਜਾਗ ਡੁੱਲ੍ਹ ਗਏ

ਕਾਸਾ ਤੋੜਿਆ ਤੇ ਮੋੜਿਆ ਫ਼ਕੀਰ ਨੂੰ ਦਰੋਂ
ਭਾਗਭਰੀਆਂ ਦੇ ਉਸੇ ਵੇਲੇ ਭਾਗ ਡੁੱਲ੍ਹ ਗਏ

ਕਾਹਦੀ ਪੱਥਰਾਂ ਨੇ ਸੁਣੀ ਮੇਰੇ ਬਿਰਹੇ ਦੀ ਕੂਕ
ਜਿੰਨੇ ਜਗਦੇ ਸੀ ਕਬਰੋਂ ਚਿਰਾਗ ਡੁੱਲ੍ਹ ਗਏ

ਸਾਡੀ ਚੁੱਪ ਨੇ ਜੋ ਤੋੜਿਆ ਸੀ ਸਿਖ਼ਰਾਂ 'ਤੇ ਦਮ
ਸਾਂਭੇ ਜਨਮਾਂ ਤੋਂ ਨੈਣਾ 'ਚੋਂ ਵਰਾਗ ਡੁੱਲ੍ਹ ਗਏ

ਕਿਜ ਦੱਸਾਂ ਉਹ ਸੁਹਾਗਣਾ ਨੇ ਸੌਂਦੀਆਂ ਕਿਵੇਂ
ਜੀਹਨਾ ਮੱਥਿਆਂ 'ਚੋ ਸੱਜਰੇ ਸੁਹਾਗ ਡੁੱਲ੍ਹ ਗਏ

ਜਦੋਂ ਚੋਟੀਆਂ ਨੇ ਤੱਕੀ ਪੈਰੀਂ ਕਲੀਆਂ ਦੀ ਹੋਂਦ
ਸਿਰੋਂ ਚੋਟੀਆਂ ਦੇ ਫੁੱਲਾਂ ਵਾਲੇ ਬਾਗ ਡੁੱਲ੍ਹ ਗਏ

ਉਹਨਾ ਤੱਕ ਲਈ ਲੁਟੀਂਦੀ ਸਾਡੀ ਪੀੜ੍ਹ ਵਾਲੀ ਡੋਲੀ
ਸਾਡੇ ਸਾਹਵਾਂ ਵਾਲੇ ਲਾਗੀਆਂ ਤੋਂ ਲਾਗ ਡੁੱਲ੍ਹ ਗਏ

ਕਾਹਦਾ ਤੱਕਿਆ ਤੂੰ ਸੋਹਣੇ ਸਾਡੀ ਬਗਲੀ ਨੂੰ ਆਣ
ਕਿਨੇ ਬਗਲੀ 'ਚੋਂ ਕਰਮਾਂ ਦੇ ਦਾਗ ਡੁੱਲ੍ਹ ਗਏ॥



# ਨੀਂਦਰ

ਆ ਨੈ ਵੇਖ ਨਜ਼ਾਰਾ ਮੇਰੀ ਨੀਂਦਰ ਦਾ
ਰੱਬੀ ਪਾਰ ਉਤਾਰਾ ਮੇਰੀ ਨੀਂਦਰ ਦਾ

ਬੇਪਰਵਾਹੀਆਂ ਪੁੱਛਣ ਆਈਆਂ ਸੁੱਤੇ ਨੂੰ
ਬਣਿਆ ਕੌਣ ਸਹਾਰਾ ਮੇਰੀ ਨੀਂਦਰ ਦਾ

ਮਖ਼ਮਲ ਜ਼ਰੀਆਂ ਵਾਲਾ ਤਰਲੇ ਕਰਦਾ ਏ
ਤੂੰ ਹੀ ਕਰ ਕੋਈ ਚਾਰਾ ਮੇਰੀ ਨੀਂਦਰ ਦਾ

ਲਾ ਲਾ ਭਸਮਾ ਪਿੰਡੇ ,ਭੰਗ ਪਿਆਲੇ ਪੀ
ਸਾਂਭੀ ਫਿਰਦੇ ਲਾਰਾ ਮੇਰੀ ਨੀਂਦਰ ਦਾ

ਭਲਕੇ ਕੁੱਖੋਂ ਜੰਮੂ ਮਿੱਠੇ ਚਾਨਣ ਨੂੰ
ਪੈਰ ਹੋ ਗਿਆ ਭਾਰਾ ਮੇਰੀ ਨੀਂਦਰ ਦਾ

ਸੁੱਤਾ ਹੋਵੇ ਪਿੰਜਰ, ਸ਼ਾਇਰ ਕਰਦੀ ਏ
ਨਿੱਤ ਨਵਾਂ ਏ ਕਾਰਾ ਮੇਰੀ ਨੀਂਦਰ ਦਾ

ਮੁੱਲ ਪਊ ਜੇ ਸੁੱਤਿਆਂ ਮਿਲਜੇਂ ਯਾਰੜਿਆ
ਫਿਰ ਸਾਰੇ ਦਾ ਸਾਰਾ ਮੇਰੀ ਨੀਂਦਰ ਦਾ ॥



# ਇਤਰਾਂ ਦੀ ਵਾਸ਼ਨਾ

ਸੁੱਚੀ ਜਿਹੜੀ ਇਤਰਾਂ ਦੀ ਵਾਸ਼ਨਾ
ਕਿਉ ਨੀ ਉਹਨਾ ਇਤਰਾਂ 'ਚ ਗੁੰਨ੍ਹਦਾ
ਜਿੱਟੀਆਂ ਦੀ ਪੀੜ ਨੂੰ ਪਰੋਸਣਾ
ਪ੍ਰੀਤਮਾ ਵੇ ਕੰਮ ਬੜਾ ਪੁੰਨ ਦਾ

ਭਾਵੇਂ ਤੇਰੇ ਪੈਰ ਸੀ ਮਜ਼ੂਰ ਵੇ
ਪਰ ਸਾਡੇ ਚੁੰਮਣਾ ਤੋਂ ਵੱਧ ਨਾ
ਪੈੜਾਂ ਉਦੋਂ ਜਾਂਦੀਆਂ ਨੇ ਚੁੰਮੀਆਂ
ਜਦੋਂ ਕੋਈ ਯਾਰ ਤੋਂ ਵਿਛੁੰਨਦਾ

ਸਾਵੀਆਂ ਨਗੰਦਾ ਨਾ ਵੇ ਜਿੰਦੂਆ
ਪਹਿਲਾਂ ਸਾਨੂੰ ਲੋਗੜਾਂ ਨੂੰ ਪਿੰਜ ਕੈ
ਸਾਨੂੰ ਇਸੇ ਪੀੜ ਨੇ ਉਧਾਲ਼ਿਆ
ਕਾਹਤੋਂ ਮੁੜ ਪਿੰਜਰਾਂ 'ਚ ਤੁੰਨਦਾ

ਜਿੱਥੇ ਕੋਈ ਹਿਰਨੀ ਨਾ ਕੂਕਦੀ
ਜਿੱਥੇ ਅਸਾਂ ਦੱਬੀਆਂ ਸੀ ਲ਼ੋਰੀਆਂ
ਭੈੜਿਆ ਤੂੰ ਮੋਹ ਤੋੜ ਛੱਡਿਆ
ਆਪਿਆਂ ਦੇ ਜੰਗਲਾਂ ਦੀ ਸੁੰਨ ਦਾ

ਕੂਲੇ ਜਿਹੇ ਪੈਰ ਜੀਹਦੇ ਪਿਆਰਦੀ
ਲੱਗਿਆ ਜਵੇਪਾ ਤੇਰੇ ਗੀਤ ਦਾ
ਮੌਜਿਆਂ ਦਾ ਜੋੜਾ ਓਹਨੂੰ ਬੁਣਦੀ
ਬੁਣਦੀ ਵੇ ਸੱਧਰਾਂ ਦੀ ਉਨ ਦਾ......



# ਧਰਤੇ ਨੀ

ਧਰਤੇ ਨੀ ਤੂੰ ਵੱਸਦੀ ਰਵੇਂ ਅਰਦਾਸਾਂ ਨੇ
ਸੁੱਖ ਸੁਨੇਹਾ ਦਿੰਦੀ ਰਹੁ ਆਵਾਮ ਲਈ
ਭਾਵੇਂ ਮਹਿਲ ਮੁਨਾਰੇ ਦੇਵੀਂ ਖਾਸਾਂ ਨੂੰ
ਲਾਜ਼ਮ ਕੁੱਲੀ ਰੱਖੀਂ ਬੰਦੇ ਆਮ ਲਈ

ਦਿੰਦੀ ਰਹੁ ਕੁਝ ਟੁੱਕਰ ਝੁੱਗੀ ਬਾਲਾਂ ਨੂੰ
ਛੱਤਾਂ ਰਹਿਣ ਸਲਾਮਤ ਝੱਖੜ ਝੁੱਲੇ ਨਾ
ਕੁੱਲ ਧਰਾ ਦੇ ਪੰਖੂ ਚੁਗਦੇ ਰਹਿਣ ਸਦਾ
ਬੋਟਾਂ ਖਾਤਰ ਚੋਗਾ ਮਿਲ ਜੇ ਸ਼ਾਮ ਲਈ

ਮੰਨਿਆ ਘਰ ਦਾ ਵਿਹੜਾ ਪੁੱਤਰ ਚਾਹੁੰਦਾ ਏ
ਪਰ ਕੋਈ ਕੱਲਾ ਪੁੱਤਰ ਕੁੱਲ ਚਲਾਉਂਦਾ ਨਹੀਂ
ਧੀਆਂ ਤਾਰਨਹਾਰ ਹਮੇਸ਼ਾ ਕੁੱਲ ਦੀਆਂ
"ਗ਼ੁਲਬਦਨ" ਹੀ ਬਣਦੀ ਏ "ਗ਼ੁਲਫ਼ਾਮ" ਲਈ

ਸੱਦਾਂ ਵੱਡਾ ਦਾਨੀ ਜੰਮੇ ਪਾਲ ਲਵੇਂ
ਉਸ ਤੋਂ ਮਗਰੋਂ ਦੀਨ ਦੁਨੀ ਦਾ ਝੋਰਾ ਕਰ
ਫਿਰ ਜੇ ਪੂਜੇਂ ਕੁਦਰਤ ਦੇ ਵਰਤਾਰੇ ਨੂੰ
ਜਾਣਾ ਨਹੀਂਓ ਪੈਂਦਾ ਤੀਰਥ ਧਾਮ ਲਈ

ਧਰਤੇ ਨੀ ਸਮਝਾਵੀਂ ਆਪਣੇ ਜਾਇਆਂ ਨੂੰ
ਏਥੇ ਦਾ ਜੋ ਉਥੇ ਜਾਵਣ ਵਾਲਾ ਨਹੀਂ
ਪਿੰਜਰ ਵੀ ਭੁਰ ਜਾਂਦੈ ਸੋਹਣੇ ਹਸ਼ਰਾਂ ਨੂੰ
ਜਿਹੜਾ ਝੂਰਦਾ ਰਹਿੰਦੈ ਸ਼ੋਹਰਤ ਨਾਮ ਲਈ ॥



# ਬੇਸੁਰੀਆਂ ਦੇਹਾਂ

ਦੀਨ ਦੁਨੀ ਦੇ ਹੀਲੇ ਕਰਕੇ ਛੱਡੇਗੀ
ਨੈਣਾ ਵਰਗੇ ਨੀਲੇ ਕਰਕੇ ਛੱਡੇਗੀ
ਬੇਸੁਰੀਆਂ ਦੇਹਾਂ ਨੂੰ ਫੂਕਾਂ ਮਾਰ ਰਹੀ
ਪਿੰਜਰ ਸਣੇ ਸੁਰੀਲੇ ਕਰ ਕੇ ਛੱਡੇਗੀ

ਵੱਲ ਪੜ੍ਹਾ ਏ ਭਾਵੇਂ ਤੰਦਰ ਖਿੱਚਣ ਦਾ
ਖਿਰਨੇ ਦੇ ਪਰ ਸਾਹ ਜੋ ਨਾਜ਼ੁਕ ਹੁੰਦੇ ਨੇ
ਜਿਹੜੇ ਧਾਗੇ ਸਾਵੇ ਸਾਵੇ ਰਹਿੰਦੇ ਨਾ
ਵਿੱਚੋਂ ਵਿੱਚ ਗਠੀਲੇ ਕਰਕੇ ਛੱਡੇਗੀ

ਮੈ ਤਾ ਉਸਦੀ ਖਾਤਰ ਝੱਲਾ ਹੋਇਆ ਸਾਂ
ਪ੍ਰੀਤਮ ਨੇ ਪਰ ਧੁਰ ਤੋਂ ਝੱਲਾ ਜਾਣ ਲਿਆ
ਰੋਂਦੇ ਆਪਾ ਕੋਂਹਦੇ ਨਹੀਂ ਥਕੀਵਣਗੇ
ਹਉਕੇ ਇੰਜ ਨੁਕੀਲੇ ਕਰਕੇ ਛੱਡੇਗੀ

ਝੁਕਣਾ ਉੱਠਣਾ ਤੱਕਣਾ ਇਸ਼ਕੋਂ ਨੈਣਾ ਦਾ
ਨਜ਼ਰ ਕਰੀਵੇ ਫਿਰ ਇਹ ਏਨੇ ਜੋਗੇ ਨੇ
ਕੌਣ ਮਨਾਊ ਓਹਦੇ ਖਿਨ ਇਹ ਹਠੀਆਂ ਨੂੰ
ਮੋਇਆਂ ਵਾਂਗ ਹਠੀਲੇ ਕਰ ਕੇ ਛੱਡੇਗੀ...



# ਮਜ਼ਦੂਰ

ਕੀ ਕੀ ਦੱਸਾਂ ਸਾਡੇ ਨਾਲ ਕੀ ਮਜ਼ਦੂਰ ਹੋਣ ਲੱਗੇ
ਜ਼ਿੰਦ ਪੈਰ ਪੈਰ ਰੁੱਸਦੀ ਮਸ਼ਹੂਰ ਹੋਣ ਲੱਗੇ

ਦਿੰਦਾ ਹੱਕ ਨਾ ਨਿਜ਼ਾਮ ਧੀਆਂ ਕੋਇਲਾਂ ਨੂੰ ਕਦੇ
ਵਿਹੜੇ ਚੀਖ਼ ਹੋਣ ਲੱਗੇ ਬਾਗੀਂ ਕੂਰ ਹੋਣ ਲੱਗੇ

ਸਾਨੂੰ ਪੱਥਰਾਂ ਦੇ ਅੰਦਰਾਂ ਦਾ ਉਦੋਂ ਪਤਾ ਲੱਗਾ
ਅਸੀਂ ਜਿਵੇਂ ਜਿਵੇਂ ਛੱਲੇ ਇਹ ਮਜ਼ਦੂਰ ਹੋਣ ਲੱਗੇ

ਉਦੋਂ ਧੀਰਜ ਦਾ ਫੱਲ ,ਆਉਂਦਾ ਹਉਕਿਆਂ ਨੂੰ ਮੋਰ
ਜਦੋਂ ਕਲਮਾਂ 'ਚ ਸ਼ਬਦਾਂ ਦੀ ਛੂਰ ਹੋਣ ਲੱਗੇ

ਦਰ ਕਦੇ ਤਾਂ ਫ਼ਕੀਰੀਆਂ ਦੇ ਚੁੰਮ ਕੇ ਤੂੰ ਵੇਖੀਂ
ਲੱਗੇ ਦੇਰ ਨਾ ਉਦਾਸੀਆਂ ਨੂੰ ਦੂਰ ਹੋਣ ਲੱਗੇ ॥



# ਐਸੀ ਤੈਸੀ ਮਾਲੀ ਦੀ ,

ਸੁੱਚੇ ਦਾਮਨ ਕਲੀਆਂ ਦੇ ,ਰੂਹਾਂ ਦੇ ਰਾਗੀ ਹੁੰਦੇ ਨੇ
ਐਸੀ ਤੈਸੀ ਮਾਲੀ ਦੀ ,ਜੋ ਫਿਰ ਵੀ ਦਾਗੀ ਹੁੰਦੇ ਨੇ

ਕਿੱਲਾਂ ਠੋਕੋ ਸੂਲੀ ਚਾੜ੍ਹੋ ,ਨੂੜ ਦਿਉ ਵਿਹ ਜੀਭਾਂ ਨੂੰ
ਜਿਹੜੇ ਉਸਨੇ ਘੱਲੇ ਹੁੰਦੇ ,ਧੁਰੋਂ ਤਿਆਗੀ ਹੁੰਦੇ ਨੇ

ਪੈਰੋਂ ਪੈੜ ਕਦੇ ਵੀ ਮੈ ਤਾਂ ,ਅੱਗੇ ਟੁਰਦੀ ਤੱਕੀ ਨਈਂ
ਕਦੇ ਕਦੇ ਪਰਛਾਵੇਂ ਲਾਜ਼ਮ ,ਤੱਕੇ ਬਾਗੀ ਹੁੰਦੇ ਨੇ

ਜਿੱਥੇ ਸੋਹਣਾ ਆਉਂਦਾ ਜਾਂਦੈ ,ਉਥੇ ਕੂਣਾ ਕਾਗਾਂ ਨੇ
ਨਹੀਂ ਜ਼ਰੂਰੀ ਸਭ ਦੇ ਘਰੀਂ ,ਬਨੇਰੇ ਕਾਗੀ ਹੁੰਦੇ ਨੇ

ਘਰ ਦੇ ਸੁੰਨੇ ਆਲ਼ੇ ਜਿੰਨੇ ਮਰਜੀ ਦਿੱਪ ਸ਼ਿੰਗਾਰ ਲਉ
ਉਦੋਂ ਸੁਹੱਪਣ ਰੌਸ਼ਨ ਹੁੰਦੈ ਜਦੋਂ ਵਿਰਾਗੀ ਹੁੰਦੇ ਨੇ ॥



# ਚੂਰੀ

ਕਿੰਨੀ ਵੀ ਮਜਬੂਰੀ ਸੀ
ਮੇਰੇ ਹਿੱਸੇ ਚੂਰੀ ਸੀ

ਜਿਸ ਨੇ ਹਾਸੇ ਦਿੱਤੇ ਨੇ
ਅੱਬਾ ਦੀ ਮਜਦੂਰੀ ਸੀ

ਅੱਬਾ ਮੇਰੀ ਖਾਤਰ ਤੂੰ
ਕਰਦਾ ਜੀ ਹਜੂਰੀ ਸੀ

ਅੰਦਰੋਂ ਭਾਵੇਂ ਝੂਰਦਾ ਸੀ
ਅੱਖ ਕਦੇ ਨਾ ਝੂਰੀ ਸੀ

ਅੱਬਾ ਤੇਰਾ ਮੁੜ੍ਹਕਾ ਵੀ
ਮੇਰੇ ਲਈ ਕਸਤੂਰੀ ਸੀ

ਫਿਰ ਕਿੰਨੀ ਮਿੱਠੀ ਸੀ
ਅੱਬਾ ਦੀ ਜੋ ਘੂਰੀ ਸੀ

ਟੁੱਟੀਆਂ ਚੱਪਲਾਂ ਪਾ ਕੇ ਤੂੰ
ਪਾਉਂਦਾ ਘਰ ਦੀ ਪੂਰੀ ਸੀ

ਮੇਰੇ ਘਰ ਦੇ ਜੁੱਸੇ ਨੂੰ
ਅੱਬਾ ਬੜਾ ਜ਼ਰੂਰੀ ਸੀ ....



# ਤਾਰੇ ਦੀ ਸੁਲਤਾਨੀ

ਮੈ ਤਾਰੇ ਦੀ ਸੁਲਤਾਨੀ ਜੋ
ਬੇ- ਨੂਰੀ ਸੀ ਬੇ-ਸ਼ਾਨੀ ਸੀ
ਕੁਝ ਮੈ ਵੀ ਟੁੱਟਣਾ ਚਾਹੁੰਦਾ ਸਾਂ
ਕੁਝ ਧਰਤੀ ਵੀ ਦੀਵਾਨੀ ਸੀ

ਮੈ ਨਦੀਆਂ ਦੇ ਸਰਮਾਏ ਨੂੰ
ਤੂੰ ਪਾਣੀ ਜੂਨੇ ਪਾਇਆ ਵੇ
ਕੁਝ ਜਾਰੜ੍ਹਿਆ ਤੂੰ ਖਿੱਚਿਆ ਸੀ
ਕੁਝ ਅੰਦਰ ਧੜ੍ਹੀ ਰਵਾਨੀ ਸੀ

ਕੋਈ ਘੇਵਾ ਉਹਦੇ ਚੁੰਮਣ ਦਾ
ਜੇ ਮਿਲਿਆ ਹੁੰਦਾ ਹੜ੍ਹਦਾ ਨਾ
ਜੋ ਉਹਦੀ ਹਾਸੀ ਤੀਕਰ ਸੀ
ਇਹ ਮੇਰੀ ਸ਼ੋਖ਼ ਜਵਾਨੀ ਸੀ

ਇਹ ਮੇਰੇ ਕੋਰੇ ਨੈਣਾ ਨੂੰ
ਕੀ ਮਿਲਿਆ ਕੱਜਲ ਗੀਤਾਂ ਦਾ
ਮੈਂ ਭਰਦਾ ਰਿਹਾ ਸਲਾਈ ਵੇ
ਇਹ ਪਿੰਜਰ ਸੁਰਮੇਦਾਨੀ ਸੀ

ਇਹ ਉਮਰਾ ਮੇਰੀ ਚਾਨਣ ਦੀ
ਤੇ ਦੱਸਣ ਆਈਆਂ ਚਾਨਣੀਆਂ
ਤੂੰ ਮੋਤੀ ਹੰਝ ਪਰੋਂਦਾ ਸੈਂ
ਤੇ ਬਣਦੀ ਸਾਡੀ ਗਾਨੀ ਸੀ

ਮੈ ਲਿੰਨੀ ਪੀਤੀ ਰੱਖੀ ਨਾ
ਮੈ ਅੱਖਰ ਕਰਕੇ ਮੋੜ ਗਿਆ
ਮੈ ਰੱਤ ਪਿਆਈ ਕਲਮੇ ਨੂੰ
ਮੈ ਧੁਰ ਤੋ ਐਸਾ ਦਾਨੀ ਸੀ ॥



# ਕਜ਼ਾ

ਜੋ ਪੈਰਾਂ 'ਚ ਘੁੰਗਰੂ ਸਜਾ ਕੇ ਟੁਰੀ ਹੈ
ਇਹ ਬਨਖੰਡੀਆਂ ਦੇ ਤਪਾਂ ਦੀ ਧੁਰੀ ਹੈ
ਇਹ ਰੁੱਖਾਂ ਨੂੰ ਪੌਣਾ ਦੀ ਲੱਗੀ ਚੁਆਤੀ
ਖੁਰੀ ਹੈ ਖੁਰੀ ਹੈ ਇਹ ਸਾਹੀਂ ਖੁਰੀ ਹੈ

ਮੇਰੇ ਸ਼ਹਿਰ ਵੱਸਦੇ ਜਦੂ ਦੇ ਪਰਿੰਦੇ
ਜੋ ਆਪਣੇ ਮਸੀਹੇ ਨੂੰ ਤੋਹਮਤ ਨੇ ਦਿੰਦੇ
ਇਹ ਸੋਹਣੀ ਕਜ਼ਾ ਨੇ ਹੈ ਲਿਖਣਾ ਅਖ਼ੀਰੀ
ਇਹ ਕੱਲਰ ਪਈ ਹੈ ਤੇ ਹੱਡੋਂ ਭੁਰੀ ਹੈ

ਮੇਰੇ ਘਰ ਦੇ ਹਰ ਸੂ ਹੈ ਇਸ ਦਾ ਪਸਾਰਾ
ਇਹ ਗਰਭਾਂ ਦੀ ਪੂਰਕ ਤੇ ਹਸ਼ਰੋਂ ਅਧਾਰਾ
ਮੈਂ ਸੁਣਦਾਂ ਖ਼ਲਾਵਾਂ 'ਚੋ ਜੋ ਸ਼ੰਖ ਨਾਦੀ
ਇਹ ਜਨਮਾ ਤੋਂ ਵੱਜਦੀ ਕੋਈ ਬੰਸੁਰੀ ਹੈ

ਇਹ ਉਮਰਾਂ ਦੇ ਨੇਰ੍ਹੇ ਦੇ ਮਗਰੋਂ ਸਿਹਰ ਹੈ
ਜੋ ਛੁਟਕਾਰ ਦਿੰਦੀ ਤੇ ਜਾਣੋ ਸਿਹਰ ਹੈ
ਅਰੰਗੀ, ਉਮੰਗੀ, ਨਵੇ ਅੰਗ ਦਿੰਦੀ
ਕਿਉਂ ਦੱਸੋ ਕਹਾਂ ਕਿ ਇਹ ਸਭ ਤੋਂ ਬੁਰੀ ਹੈ

ਹਯਾ ਤੇ ਹਯਾਤੀ ਦੇ ਅੰਦਰ ਦੀ ਦੂਰੀ
ਨਾ ਜਾਣਾ ਤੇ ਮੰਗਣਾ ਤੇ ਜਾਣਾ ਜ਼ਰੂਰੀ
ਜਦੋਂ ਜਾਣ ਲੱਗਿਆ ਹੈ ਰੋਂਦੀ ਹਿਯਾਤੀ
ਇਹ ਰੋਵੇ ਤਾਂ ਲੱਗੇ ਬੜੀ ਬੇ ਸੁਰੀ ਹੈ

ਕਜ਼ਾ ਹੈ ਬਸੰਤੀ ਕਜ਼ਾ ਹੈ ਜਗੰਤੀ
ਇਹ ਆਵੇ ਦਰਾਂ 'ਤੇ ਨਾ ਕਰਦੀ ਬਿਨੰਤੀ
ਸਦਾ ਜਾਣ ਲੱਗਿਆਂ ਹੀ ਲੱਗਦਾ ਹੈ ਏਦਾਂ
ਜਿਵੇਂ ਪੈਰ ਨੰਗੇ ਤੇ ਥੱਲੇ ਛੁਰੀ ਹੈ॥



# ਘੁੱਗੀਆਂ ਕਬੂਤਰ

ਘੁੱਗੀਆਂ ਕਬੂਤਰਾਂ ਦੀ ਨੀਂਦ ਖੁੱਸ ਗਈ
ਮੋਰਾਂ ਦੀਆਂ ਪੈਲਾਂ ਨੇ ਤਰੇਲਾਂ ਛੱਟੀਆਂ
ਭੂਰ ਬਣ ਕਣੀਆਂ ਨੇ ਛੋਹੀਆਂ ਪਲਕਾਂ
ਧੁਰੋਂ ਕਿਸੇ ਤਿਤਲੀ ਨੇ ਆਣ ਚੱਟੀਆਂ

ਛੰਭ ਕਿਨੇ ਮੋਟਨੀ ਸੁਰੀਲੇ ਹੋ ਗਏ
ਮੱਛੀਆਂ ਦੇ ਨੈਣ ਕਿਵੇਂ ਨੀਲੇ ਹੋ ਗਏ
ਕਿਜ ਸ਼ੋਖ਼ ਸਿੱਪੀਆਂ ਸੁਆਂਤ ਪੀਂਦੀਆਂ
ਜਣ ਦਿੱਤੇ ਮੋਤੀ ਜੂਨਾ ਗਈਆਂ ਕੱਟੀਆਂ

ਮੂਹਰੇ ਮੁਰਗ਼ਾਬੀਆਂ ਦੀ ਫੌਜ ਖੜ੍ਹ ਗਈ
ਤਿੱਤਰਾਂ ਦੀ ਡਾਰ ਖੌਰੇ ਕਿੱਥੇ ਵੜ ਗਈ
ਬਣ ਕੇ ਕਟਾਰ ਡੂੰਘੀਆਂ ਨੇ ਲਹਿੰਦੀਆਂ
ਪਾਣੀਆਂ ਨੂੰ ਕਿਜ ਰਿਸ਼ਮਾ ਨੇ ਪੱਟੀਆਂ

ਰੜਿਆਂ 'ਚ ਅੱਕ ਫੰਭੜੀ ਉਡਾਂਵਦਾ
ਬੀਂਡਿਆਂ ਦੇ ਰਾਗ 'ਚ ਅਰਿੰਡ ਗਾਂਵਦਾ
ਕਲੀਆਂ ਨੇ ਮਹਿਕਾਂ ਵਾਲੇ ਰੁੱਗ ਭਰ ਲਏ
ਮਾਲੀਆਂ ਤੋਂ ਚੋਰੀ ਖੋਹਲ ਲਈਆਂ ਹੱਟੀਆਂ

ਇਤਰਾਂ ਨੂੰ ਕੀਹਨੇ ਚੁੱਪ ਕੀਤੇ ਕਹਿਤੀਆਂ
ਭੌਰਿਆਂ ਤੇ ਫੁੱਲਾਂ ਵਿੱਚ ਹੋਣ ਸਹਿਤੀਆਂ
ਤੋਤਿਆਂ ਨੇ ਛੱਡ ਦਿੱਤੇ ਅੰਬ ਟੁੱਕਣੇ
ਜਦੋਂ ਦੀਆਂ ਮੌਸਮਾ ਨੇ ਚੁੱਪਾਂ ਵੱਟੀਆਂ

ਜਦੋਂ ਮਲਵਾੜ੍ਹ ਵਿੱਚੋਂ ਵਾ ਫੂਕਦੀ
ਵਿੱਚੋ ਵਿੱਚ ਕੋਇਲੇ ਨੂੰ ਸੁਣੇ ਕੂਕਦੀ
ਢਾਬ 'ਤੇ ਸ਼ਰਾਰਤੀ ਨਿਆਣੇ ਮਿਲ ਗਏ
ਗਾਚੀਆਂ ਦੇ ਨਾਲ ਪੋਚਦੇ ਸੀ ਫੱਟੀਆਂ

ਟਾਵਾਂ ਟਾਵਾਂ ਦਿਸਦਾ ਕਨੇਰ ਖੜ੍ਹਿਆ
ਬੜਾ ਹੀ ਮਲੂਕੜਾ ਹੈ ਰਹਿੰਦਾ ਫੜਿਆ
ਰੁੱਖਾਂ ਉੱਤੇ ਚੜ੍ਹੀਆਂ ਜੋ ਵੇਲਾਂ ਜੰਗਲੀ
ਲੱਗੇ ਜੁੰ ਅਟੇਰ 'ਤੇ ਚੜ੍ਹਾਈਆਂ ਅੱਟੀਆਂ

ਦੂਰ ਕਿਤੇ ਵਾਹਣ 'ਚ ਟਟੀਹਰੀ ਬੋਲਦੀ
ਦਾਣਿਆਂ ਦੀ ਬਚੀ ਨਿੱਕ ਸੁੱਕ ਟੋਲਦੀ
ਗੇੜਾ ਲਾਉਣ ਆਈਆਂ ਖੇਤਾਂ ਦੀਆਂ ਰਾਣੀਆਂ
ਪਹੇ ਉੱਤੇ ਤੁਰੀਆਂ ਔਹ ਜਾਣ ਜੱਟੀਆਂ

ਆਥਣੇ ਜੇ ਜਦੋਂ ਕਿਤੇ ਢਲੇਂ ਸੂਰਜਾ
ਸਰੋਆਂ ਦੇ ਫੁੱਲ ਪੀਲੇ ਮਲ਼ੇਂ ਸੂਰਜਾ
ਇੰਜ ਲੱਗੇ ਫਸਲਾਂ ਨੇ ਸਿਰ ਢਕ ਲਏ
ਸਿਰਾਂ ਉੱਤੇ ਲਈਆਂ ਚੁੰਨੀਆਂ ਨੇ ਖੱਟੀਆਂ....



# ਪਿੰਡੇ ਦੀਆਂ ਮਹਿਕਾਂ

ਪਿੰਡੇ ਦੀਆਂ ਮਹਿਕਾਂ ਦਾ, ਰੂਹਾਂ ਨੂੰ ਝੋਰਾ ਸੀ
ਤੂੰ ਸਾਂਝੀ ਕਹਿੰਦੋਂ ਮੈਂ ,ਜੋ ਅਸਲੋਂ ਭੋਰਾ ਸੀ

ਮੈ ਕਿਸੇ ਫ਼ਰਿਸ਼ਤੇ ਦੇ ,ਅੰਦਰ ਦਾ ਚਾਨਣ ਸਾਂ
ਪਰ ਮਰੀਜਮ ਦੇ ਪੈਰੋਂ ,ਡੁੱਬ ਕੇ ਨਾ ਗੋਰਾ ਸੀ

ਉਹਨਾ ਦੇ ਅੰਦਰ ਦਾ ,ਇੱਕ ਅਮਸਾ ਖ਼ਾਸੀ ਸੀ
ਮੈ ਪੱਥਰ ਬਾ ਸੁੜਿਆ ,ਧੱਸ ਫੇਰਾ ਤੋਰਾ ਸੀ

ਧੌਂਚੇ ਦੀ ਨੀਂਦਰ ਨੂੰ ,ਤੋੜਨ ਦੇ ਡਰਗਾ ਸੀ
ਤੂੰ ਕਿੰਜ ਜਗਾਇਆ ਵੇ, ਤੂੰ ਕਿੰਨਾ ਕੋਰਾ ਸੀ

ਸਾਡੀ ਮਸਕੀਨੀ ਦਾ ,ਸਰਫਰ ਮਹਿਦੀਨੀ ਦਾ
ਇਹ ਹਸ਼ਰੋਂ ਸੁੱਖ ਪਿਆ, ਜਿੰਦਾਂ ਨੂੰ ਖੋਰਾ ਸੀ

ਤੇਰੇ ਪਿਆਰ ਸੁੰਨਾ ਸੀ ,ਹਰ ਕੋਨਾ ਨਕਸ਼ੀ ਸੀ
ਭਾਵੇਂ ਉਹ ਹੁਜਰਾ ਸੀ, ਭਾਵੇਂ ਉਹ ਭੋਰਾ ਸੀ

ਮੈ ਭੁੱਖ ਮਿਟਾਉਂਦਾ ਕੀ, ਤੇਰੇ ਇਸ ਪਿਰਹੇ ਦਾ
ਇਹ ਡੀਕਾਂ ਲਾ ਪੀਂਦੈ, ਡਾਹਡਾ ਚਟਕੋਰਾ ਸੀ ॥



# ਭਰਿਆ ਬੈਠਾਂ ਹਾਂ

ਮੈਂ ਭਰਿਆ ਬੈਠਾਂ ਹਾਂ
ਕਿਸ ਖਾਤੇ ਨੂੰ ਫੋਲਾਂ
ਇਹ ਮੁਰਦਾ ਲੋਕਾਂ ਨੂੰ
ਬੋਲਾਂ ਤੇ ਕੀ ਬੋਲਾਂ
ਇਹ ਹੋਕਾ ਸੁਣਦੇ ਨਈਂ
ਸਭ ਸੁੱਤੇ ਰਹਿੰਦੇ ਨੇ
ਸ਼ੇਰਾਂ ਦੇ ਘੁਰਨੇ ਜਿਉ
ਸਭ ਕੁੱਤੇ ਰਹਿੰਦੇ ਨੇ
ਔਹ ਟੋਲੇ ਸਾਧਾਂ ਦੇ
ਬਣ ਜੋਕਾਂ ਆ ਗ਼ਏ ਨੇ
ਲੋਕਾਂ ਦੇ ਰੱਬ ਹੋ ਕੇ
ਫਿੱਰ ਲੋਕਾਂ ਆ ਗਏ ਨੇ
ਇਹ ਨਿਰੇ ਪਖੰਡੀ ਨੇ
ਕਾਮੀ ਤੇ ਘਮੰਡੀ ਨੇ
ਮੈਂ ਜੜ੍ਹਾਂ ਕੁਰੇਦ ਦਿਆਂ
ਤੇ ਰਾਜ਼ ਪਿਆ ਖੋਲਾਂ
ਮੈਂ ਭਰਿਆ ਬੈਠਾ ਹਾਂ
ਬੋਲਾਂ ਤੇ ਕੀ ਬੋਲਾਂ
ਇਹ ਇੱਕੋ ਥਾਲੀ ਦੇ
ਚਿੱਟੇ ਤੇ ਨੀਲੇ ਜੋ
ਸਭ ਭੇਡਾਂ ਚਾਰ ਰਹੇ
ਇਹ ਕੁੜਮ ਕਬੀਲੇ ਜੋ
ਇਹ ਸਾਡੇ ਕੁਝ ਵੀ ਨਾ
ਸੱਤਾ ਦੇ ਲੋਭੀ ਨੇ
ਜੋ ਮਰਹਮ ਲਾਉਂਦੇ ਨਾ
ਇਹ ਸੂਲਾਂ ਚੋਭੀ ਨੇ

ਇਹ ਕੁੱਖਾਂ ਖਾਂਦੇ ਨੇ
ਮਾਵਾਂ ਦੇ ਦੋਖੀ ਨੇ
ਇਹ ਸੰਨ੍ਹਾਂ ਲਾਉਂਦੇ ਨੇ
ਇਹ ਅਸਲੋਂ ਘੋਖੀ ਨੇ
ਖੱਫਣ ਵੀ ਇਹਨਾ ਦੇ
ਅਸਲੇ ਵੀ ਇਹਨਾ ਦੇ
ਆਵਾਮ ਦਾ ਮਸਲਾ ਨਈਂ
ਮਸਲੇ ਵੀ ਇਹਨਾ ਦੇ
ਮੈ ਤੱਕੜੀ ਧਾਧੇ ਦੀ
ਤੋਲਾਂ ਤਾਂ ਕੀ ਤੋਲਾਂ
ਮੈ ਭਰਿਆ ਬੈਠਾਂ ਹਾਂ
ਬੋਲਾਂ ਤਾਂ ਕੀ ਬੋਲਾਂ
ਹੁਣ ਵੈਦ ਹਕੀਮਾਂ ਨੂੰ
ਝੋਰਾ ਨਾ ਦਰਦਾਂ ਦਾ
ਇਹ ਸ਼ਫ਼ਾ ਨਹੀਂ ਦਿੰਦੇ
ਇੱਕ ਪਰਦਾ ਗ਼ਰਦਾਂ ਦਾ
ਕੋਈ ਬੁਝਿਆ ਪੈਸੇ ਦਾ
ਹੁਣ ਠੀਕ ਨਹੀਂ ਹੁੰਦਾ
ਬਸ ਹਉਕਾ ਰਹਿ ਜਾਂਦਾ
ਹੁਣ ਚੀਕ ਨਹੀਂ ਹੁੰਦਾ
ਹੁਣ ਚੋਰੀ ਲੇਖਾਂ ਦੇ
ਕੁਲ ਅੰਗ ਵਕੀਂਦੇ ਨੇ
ਇਹ ਵੈਦ ਅਘੋਰੀ ਨੇ
ਸਾਹਾਂ ਨੂੰ ਪੀਂਦੇ ਨੇ
ਇਹ ਰੱਬ ਬਣੌਦ੍ਹਾ ਹੈ
ਇਹ ਪਿੰਜਰ ਗੌਲ੍ਹਾਂ ਨੇ
ਨਾ ਲਤੜੇ ਪੈਰਾਂ ਥੀਂ
ਇਹ ਮਿੱਠੀਆਂ ਨੇ ਗੌਲ੍ਹਾਂ
ਮੈ ਭਰਿਆ ਬੈਠਾ ਹਾਂ
ਬੋਲਾਂ ਤੇ ਕੀ ਬੋਲਾਂ ॥





# ਪੰਜੌਕੜੇ

ਯਾਰ ਤੋਂ ਪੰਜੌਕੜੇ 'ਨੂੰ ਮਿਲੀਆਂ ਅਮੀਰੀਆਂ
ਪੱਥਰੀ ਵਿਆਈਆਂ ਇਹਨਾ ਸਫ਼ਰਾਂ ਨੇ ਚੀਰੀਆਂ

ਗੇਰੂਏ ਦਾ ਛਿੱਟਾ ਜਦੋਂ ਦਿੰਨੀ ਆਂ ਮੈਂ ਸੂਫ਼ ਨੂੰ
ਮਹਿਕਣਾ ਹੀ ਪੈਂਦੈ ਫਿਰ ਅੰਦਰਾਂ ਦੀ ਧੂਫ਼ ਨੂੰ

ਸੇਹਲੀਆਂ 'ਤੇ ਸੂਰਜੀ ਜਲੌਅ ਮੜ੍ਹ ਲੈਨੀ ਆਂ
ਪਿੰਡੇ ਉੱਤੇ ਤਾਰਿਆਂ ਦੀ ਚੁੰਨੀ ਵਲ਼ ਲੈਨੀ ਆਂ

ਚਾਂਦੀਆਂ ਜੇ ਹੰਝ ਨੇ ਤੇ ਕਾਲ਼ੀਆਂ ਜੋ ਪਿੰਮਣਾ
ਵਸਲਾਂ 'ਚ ਹੱਸਣਾ ਤੇ ਵਸਲਾਂ 'ਚ ਸਿੰਮਣਾ

ਤਲ਼ੀਆਂ 'ਚ ਉਂਗਲਾਂ ਦੇ ਨਹੁੰ ਜਾਣ ਧੱਸਦੇ
ਹਾਸਿਆਂ 'ਚ ਜਦ ਵੀ ਫਰਿਸ਼ਤੇ ਨੇ ਹੱਸਦੇ

ਸਾਡੀਆਂ ਫ਼ਕੀਰੀਆਂ ਤੇ ਸਾਡੇ ਇਖ਼ਲਾਕ ਨੂੰ
ਕਿੱਥੇ ਕਿਹੜੇ ਘਰ ਕੌਣ ਮੰਗਦਾ ਏ ਸਾਕ ਨੂੰ

ਕੜਿਆਂ 'ਚ ਪਾਵੀਏ ਤਸੀਰ ਜੋ ਤਮੇਸਰੀ
ਰੂਹ ਵਾਲੇ ਕੜੇ ਵਿੱਚ ਕਿੱਲ ਪਰਮੇਸਰੀ

ਚੰਦਰਾ ਮਲੂਕ ਜਿਹੀ ਨਾਲ ਕਰੇ ਠੱਗੀਆਂ
ਲੱਗੀਆਂ ਨੇ ਧੱਸ ਜੀਹਦੇ ਨਾਲ ਰਹਿਣ ਲੱਗੀਆਂ

ਤੱਕ ਲੈ ਅਰਾਈਆਂ ਵਾਲੇ ਪੱਜ ਭਾਵੇਂ ਤੱਕ ਲੈ
ਚੱਕ ਲੈ ਵੇ ਮਿੱਟੀਆਂ ਤੋਂ ਪਰਦੇ ਤੂੰ ਚੱਕ ਲੈ

ਚਰਚਾ 'ਚ ਆਏ ਸਾਡੇ ਸੁੱਚੇ ਪ੍ਰਸੰਗ ਨੂੰ
ਦੱਸ ਕਿਹੜੇ ਤਾਰਿਆਂ 'ਚ ਰੱਖਾਂ ਏਸ ਮੰਗ ਨੂੰ

ਜ਼ਾਂਦੀਆਂ ਨੇ ਬਿਰਥਾ ਅਡਧਰੀ ਸਮਾਧੀਆਂ
ਕੱਚੀਆਂ ਅਧੂਰੀਆਂ ਅਘੋਰੀਆਂ ਨੇ ਖਾਧੀਆਂ

ਪੱਤ੍ਰੇ ਦਰਵੇਸ਼ੀਆਂ ਤੇ ਸੁੱਚੀਆਂ ਸਫ਼ੀਰੀਆਂ
ਮਿੱਠੀਆਂ ਅਸਾਡੀਆਂ ਨੂੰ ਕਰੀ ਨਾ ਖਮੀਰੀਆਂ

ਜਾਰ ਤੋਂ ਪੰਜੋਕੜੇ ਨੂੰ ਮਿਲੀਆਂ ਅਮੀਰੀਆਂ
ਪੱਥਰੀ ਵਿਆਈਆਂ ਇਹਨਾ ਸਫ਼ਰਾਂ ਨੇ ਚੀਰੀਆਂ॥



# ਮਹੂਏ

ਅੱਜ ਮੇਰੇ ਸਾਹਾਂ ਵਿੱਚੋਂ ਮਹੂਏ
ਪੀਣ ਵਾਲੇ ਫੁੱਲ ਕੁਮਲਾ ਗਏ
ਹਾਏ ਅਸਾਂ ਕੰਮੀਆਂ ਦੇ ਲੇਖੜੇ
ਕਿਸ ਰੁੱਤੇ ਹਉਕਿਆਂ 'ਚ ਆ ਗਏ

ਕਿਸ ਰੁੱਤੇ ਗੀਤਾਂ ਵਣਜਾਰਿਆਂ
ਦਾਬ ਸੋਹਣੇ ਮੱਥਿਆਂ ਦੀ ਮੱਲ ਲਥੀ
ਹਾਅੜਾ ਇਸ ਉਮਰਾ 'ਚ ਬਿਛੜੇ
ਉਂਗਲਾ ਦੇ ਪੋਟਿਆਂ ਨੂੰ ਖਾ ਗਏ

ਦੱਸ ਕਿਹੜੇ ਬਿਜੜੇ ਨੂੰ ਸੱਦੀਏ
ਆਹਲਣਾ ਕਰੰਗ ਵਾਲਾ ਬੁਣ ਜੇ
ਯਾਰ ਬਾਜੋਂ ਉਦਰੇ ਪੰਜੋਕੜੇ
ਹਿਜਰਾਂ ਅਘੋਰੀਆਂ ਨੂੰ ਭਾਅ ਗਏ

ਮੰਨਿਆ ਕਿ ਚੰਮ ਸੀ ਅਨੀਤੜੇ
ਪਰ ਸਾਡੀ ਹੂਕ ਦਾ ਕਸੂਰ ਨਾ
ਰੱਖੀਆਂ ਨਾ ਕਦੇ ਬੇਦੀਨੀਆਂ
ਦੀਦੜੇ ਕਸੂਰ ਕਰਵਾ ਗਏ

ਅਜੇ ਅਸੀਂ ਸੁੱਚੜੇ ਸਰੀਰ 'ਤੋਂ
ਸੀਰ ਤੈਂਡਾ ਲੋਚਿਆ ਵੇ ਜਿੰਦੂਆ
ਬੱਤੀਆਂ ਨਾ ਬਲੀਆਂ ਇਹ ਜੋਗੜਾਂ
ਦੁੱਖ ਤੇਰੇ ਅਗਨੀ ਛੁਆ ਗਏ ॥



# ਕਾਸ਼ਨੀ ਰੁੱਤ

ਹੋਵੇ ਕਾਸ਼ਨੀ ਜੀ ਰੁੱਤ
ਜਦੋਂ ਪਲ਼ ਜਾਂਦੇ ਪੁੱਤ
ਫਿਰ ਮਾਵਾਂ ਦੀਆਂ ਸੱਧਰਾਂ ਵੀ ਪਲ਼ ਜਾਂਦੀਆਂ
ਪੈਣਾ ਪਿੰਡੇ 'ਤੇ ਗ਼ੁਲਾਬ ਕਿਨੇ ਮਲ਼ ਜਾਂਦੀਆਂ

ਜਦੋਂ ਧੌਲਿਆਂ ਦੀ ਹੇੜ੍ਹ
ਜਾਵੇ ਚਾਂਦੀਆਂ ਉਮੇੜ੍ਹ
ਫਿਰ ਨੂੰਹਾਂ ਜਦੋਂ ਧੀਆਂ ਵਿੱਚ ਰਲ਼ ਜਾਂਦੀਆਂ
ਪੈਣਾ ਪਿੰਡੇ 'ਤੇ ਗ਼ੁਲਾਬ ਕਿਨੇ ਮਲ਼ ਜਾਂਦੀਆਂ

ਜਦੋਂ ਪੁੱਤ ਦਾ ਵਪਾਰ
ਲਾਹੇ ਬਾਪੂ ਵਾਲਾ ਭਾਰ
ਫਿਰ ਮਾੜੀਆਂ ਅਲਾਮਤਾਂ ਨੇ ਟਲ਼ ਜਾਂਦੀਆਂ
ਪੈਣਾ ਪਿੰਡੇ 'ਤੇ ਗ਼ੁਲਾਬ ਕਿਨੇ ਮਲ਼ ਜਾਂਦੀਆਂ

ਜਦੋਂ ਧੀਆਂ ਪੜ੍ਹ ਲਿਖ
ਹਾਣ ਪੁੱਤਰਾਂ ਦੀ ਵਿੱਖ
ਫਿਰ ਕੌਲੀਆਂ ਰਵਾਇਤਾਂ ਸੜ੍ਹ ਗਲ਼ ਜਾਂਦੀਆਂ
ਪੈਣਾ ਪਿੰਡੇ 'ਤੇ ਗ਼ੁਲਾਬ ਕਿਨੇ ਮਲ਼ ਜਾਂਦੀਆਂ

ਜਦੋਂ ਪਿੰਜਰਾਂ ਦਾ ਸ਼ੋਰ
ਮੁੜ੍ਹ ਹਰ ਲੈਂਦਾ ਚੋਰ
ਫੁੱਲ ਕਲੀਆਂ ਜਨਾਜ਼ਿਆਂ ਨੂੰ ਛਲ ਜਾਂਦੀਆਂ
ਪੈਣਾ ਆਖਰੀ ਗ਼ੁਲਾਬ ਪਿੰਡੇ ਮਲ਼ ਜਾਂਦੀਆਂ ॥



# ਜੁੱਤੀ 'ਤੇ

ਭੰਡੀ ਜਾਣ ਫ਼ਕੀਰਾਂ ਦੀ ਨੇ ਜੁੱਤੀ 'ਤੇ
ਸਾਰੇ ਕੈਦੋਂ ਹੀਰਾਂ ਦੀ ਨੇ ਜੁੱਤੀ 'ਤੇ

ਕੀ ਹੋਇਆ ਜੇ ਮਖ਼ਮਲ ਜ਼ਰੀਆਂ ਵਾਲੇ ਨੇ
ਮੇਰੇ ਘਰ ਦੀਆਂ ਲੀਰਾਂ ਦੀ ਨੇ ਜੁੱਤੀ 'ਤੇ

ਕੁੱਲੀ ਢਾਹ ਕੇ ਉਚੇ ਹੋਵਣ ਵਾਲੇ ਜੋ
ਸਭ ਜ਼ੰਗਦਾਰ ਜ਼ਮੀਰਾਂ ਦੀ ਨੇ ਜੁੱਤੀ 'ਤੇ

ਜਿਹੜੇ ਆਂਹਦੇ ਜੰਮੇ ਆਂ ਤੇ ਮਰਨਾ ਵੀ ਨਹੀਂ
ਬਰਖ਼ੁਰਦਾਰ ਅਖ਼ੀਰਾਂ ਦੀ ਨੇ ਜੁੱਤੀ 'ਤੇ

ਚਾੜ੍ਹੋ ਸੂਲ਼ੀ, ਕੱਟੋ ਵੱਡੋ ਸਾੜ ਦਿਉ
ਖੰਜਰ, ਖ਼ਾਰ ਸਰੀਰਾਂ ਦੀ ਨੇ ਜੁੱਤੀ 'ਤੇ

ਮਾਵਾਂ ਆਖਣ ਪੁੱਤਰ ਸਾਡੇ ਮੋੜ ਦਿਉ
ਕੁੱਖੋਂ ਪਿਆਰ ਅਮੀਰਾਂ ਦੀ ਨੇ ਜੁੱਤੀ 'ਤੇ

ਇਹਨਾ ਲਈ ਤਾਂ ਲੋਕੀ ਸਾਰੇ ਕੁੱਤੇ ਨੇ
ਭੌਂਕੀ ਜਾਣ ਵਜ਼ੀਰਾਂ ਦੀ ਨੇ ਜੁੱਤੀ 'ਤੇ ॥



# 1984......?

ਪੱਗਾਂ ਨੂੰ ਸੰਭਾਲਦੀ ਕਮੀਜ਼ਾਂ ਨੂੰ ਸੰਭਾਲਦੀ
ਮਾਂ ਮੋਏ ਪੁੱਤ ਦੀਆਂ ਚੀਜ਼ਾਂ ਨੂੰ ਸੰਭਾਲਦੀ
ਪੁੱਤ ਦੇ ਗਲਾਵੇਂ ਵਿੱਚ ਟਾਇਰ ਪਾ ਕੇ ਸਾੜੀਆਂ
ਸੱਜਰੀ ਜਵਾਨੀ ਦੀਆਂ ਰੀਝਾਂ ਨੂੰ ਸੰਭਾਲਦੀ
ਮਾਂ ਮੋਏ ਪੁੱਤ ਦੀਆਂ ਚੀਜ਼ਾਂ ਨੂੰ ਸੰਭਾਲਦੀ

ਪੁੱਤ ਦਾ ਸਵੈਟਰ ਤੇ ਕੋਟੀ ਸਾਂਭ ਦਿੰਦੀ ਏ
ਐਵੇਂ ਝੂਠੀ ਮੂਠੀ ਉਹਦੀ ਰੋਟੀ ਸਾਂਭ ਦਿੰਦੀ ਏ
ਆਖਦਾ ਸੀ ਮਾਂ ਮੇਰੇ ਕੱਪੜੇ ਪਰੈਸ ਕਰ
ਉਹ ਬੈਠੀ ਉਹਦੀਆਂ ਕਰੀਜ਼ਾਂ ਨੂੰ ਸੰਭਾਲਦੀ
ਮਾਂ ਮੋਏ ਪੁੱਤ ਦੀਆਂ ਚੀਜ਼ਾਂ ਨੂੰ ਸੰਭਾਲਦੀ

ਕਿਸੇ ਘਰ ਗੱਭਰੂ ਜੇ ਪੁੱਤ ਵੇਖ ਲੈਂਦੀ ਏ
ਆਪਣੀ ਹੀ ਮਮਤਾ ਦੀ ਰੁੱਤ ਵੇਖ ਲੈਂਦੀ ਏ
ਖ਼ੁਸ਼ੀਆਂ ਦੇ ਪੱਤਰਾਂ ਨੂੰ ਬੰਨ੍ਹਿਆ ਸੀ ਜਿਸ 'ਤੇ
ਭੁਰ ਭੁਰ ਜਾਣ ਦਹਿਲੀਜ਼ਾਂ ਨੂੰ ਸੰਭਾਲਦੀ
ਮਾਂ ਮੋਏ ਪੁੱਤ ਦੀਆਂ ਚੀਜ਼ਾਂ ਨੂੰ ਸੰਭਾਲਦੀ

ਬੁੱਢੀ ਹੋ ਗਈ ਏ ਤੇ ਅੱਖਾਂ ਗਲ਼ ਗਈਆਂ ਨੇ
ਹਾਅਵਾਂ ਵਿੱਚ ਕੀਹਦੀਆਂ ਉਡੀਕਾਂ ਰਲ਼ ਗਈਆਂ ਨੇ
ਨਵੀਆਂ ਪਨੀਰੀਆਂ ਨੂੰ ਸਾਂਝ ਪਾਉਣੀ ਦੱਸਦੀ
ਪੁੰਗਰੇ ਨਾ ਜਿਹੜੇ ਉਹਨਾਂ ਬੀਜਾਂ ਨੂੰ ਸੰਭਾਲਦੀ
ਮਾਂ ਮੋਏ ਪੁੱਤ ਦੀਆਂ ਚੀਜ਼ਾਂ ਨੂੰ ਸੰਭਾਲਦੀ

ਜ਼ਾਲਮਾਂ ਨੇ ਕੱਲੇ ਕੱਲੇ ਜੀ ਨੂੰ ਸੀ ਲੁੱਟਿਆ
ਮਾਂ ਨੂੰ ਸੀ ਲੁੱਟਿਆ ਤੇ ਧੀ ਨੂੰ ਸੀ ਲੁੱਟਿਆ
ਹਾਕਮਾਂ ਦੇ ਘਰ ਬੱਸ ਬਚੀਆਂ ਸੀ ਰਾਣੀਆਂ
ਕਿੰਜ ਕੋਈ ਗਰੀਬੜੀ ਕਨੀਜ਼ਾਂ ਨੂੰ ਸੰਭਾਲਦੀ
ਮਾਂ ਮੋਏ ਪੁੱਤ ਦੀਆਂ ਚੀਜ਼ਾਂ ਨੂੰ ਸੰਭਾਲਦੀ ॥



# ਹਲੀਮੀ

ਜਦੋਂ ਹਲੀਮੀ ਤੱਕੀ ਉਸਨੇ ਪੈਰਾਂ ਦੀ
ਹੁਣ ਉਹ ਤੱਕਣੀ ਤੱਕਦਾ ਨਹੀਉ ਦੈਰਾਂ ਦੀ

ਝੱਲਾ ਦਰਿਆ ਦਿਲ ਸੀ ਆਪਾ ਡੋਲ੍ਹ ਗਿਆ
ਗੱਲ ਅਜੇ ਮੈ ਕੀਤੀ ਨਹੀ ਸੀ ਖ਼ੈਰਾਂ ਦੀ

ਉਸਨੂੰ ਉਹਦੇ ਆਪਣੇ ਮੌਹਰਾ ਦਿੰਦੇ ਨਾ
ਮੁਹ ਲੈਂਦਾ ਜੇ ਕਰਦੇ ਕਦਾਈ ਗ਼ੈਰਾਂ ਦੀ

ਸਦਾ ਫ਼ਰਿਸ਼ਤੇ ਪੀ ਕੇ ਹੱਸ ਕੇ ਮੁੜ ਜਾਂਦੇ
ਕੌਣ ਕਹੇ ਕਿ ਮਾੜੀ ਕਿਸਮਤ ਜ਼ਹਿਰਾਂ ਦੀ

ਜੀਹਦੇ ਵਿਹੜੇ ਧੀਆਂ ਵਰਗਾ ਚਾਨਣ ਏ
ਲੋੜ ਨਹੀ ਫਿਰ ਕੋਹ ਕਾਫ਼ ਦੀਆਂ ਸੈਰਾਂ ਦੀ

ਮੈ ਤੇ ਆਹਨਾ ਦਿਲ ਦੇ ਬੰਜਰ ਸਿੰਜ ਲਉ
ਰੁੱਤ ਸਦਾ ਨਾ ਰਹਿੰਦੀ ਇਸ਼ਕੋਂ ਨਹਿਰਾਂ ਦੀ

ਅਸਲੋਂ ਗ਼ਜ਼ਲਾਂ ਗੱਲਾਂ ਨੇ ਮਹਿਬੂਬ ਦੀਆਂ
ਐਵੇਂ ਧੌਣ ਮਰੋੜੀ ਜਾਂਦੇ ਬਹਿਰਾਂ ਦੀ ॥



# ੬੩

ਮੇਰਾ ਦੂਰ ਵਸੀਂਦੈ ਕੰਤ, ਨੀ ਸਖੀਓ ਛੇੜੋ ਨਾ
ਇਸ ਬਿਰਹੇ ਦਾ ਨਾ ਅੰਤ, ਨੀ ਸਖੀਓ ਛੇੜੋ ਨਾ

ਮੇਰੇ ਲਿੱਪ ਦਿਉ ਰੁਖ਼ਸਾਰੀਂ, ਲਾਲੀ ਚੜ੍ਹਦੇ ਦੀ
ਮੇਰੇ ਨੈਣੀ ਭਰੇ ਬਸੰਤ, ਨੀ ਸਖੀਓ ਛੇੜੋ ਨਾ

ਮੈ ਅੱਖਰ ਲੱਭਦੀ ਲੱਭਦੀ ਹੋ ਗਈ ਕਲਮੇ ਦੀ
ਹੁਣ ਹੋ ਗਈ ਜਿੰਦੜੀ ਸੰਤ, ਨੀ ਸਖੀਓ ਛੇੜੋ ਨਾ

ਇਹ ਇਸ਼ਕ ਬੜਾ ਹੈ ਬੌਰਾ ਬੌਰੀ ਕਰ ਦਿੰਦਾ
ਸਭ ਹੱਸਦੇ ਜੀਆ ਜੰਤ, ਨੀ ਸਖੀਓ ਛੇੜੋ ਨਾ

ਨਾ ਪੁੱਛੋ ਰੂਪ ਵੀ ਐਸਾ, ਮੁੜਕੇ ਭੁੱਲ ਪੈ ਸਣ
ਹੁਣ ਦੀਦੇ ਨੇ ਸੁਖਿਅੰਤ, ਨੀ ਸਖੀਓ ਛੇੜੋ ਨਾ

ਜੇ ਭਲਕੇ ਸੋਂਹਣਾ ਆ ਜੇ ਸੱਦਣ ਸਾਹਵਾਂ ਨੂੰ
ਫਿਰ ਜਾਣਾ ਪਊ ਤੁਰੰਤ, ਨੀ ਸਖੀਓ ਛੇੜੋ ਨਾ ॥



# ਪਖੰਡ

ਗੁਰੂ ਘਰਾਂ ਨੂੰ ਸੋਨਾ ਚਾੜ੍ਹਾਂ
ਮੰਦਰ ਹੀਰੇ ਦਾਨ ਕਰਾਂ
ਲੋੜਵੰਦ ਨੂੰ ਭੁੱਖਾਂ ਰੱਖਾਂ
ਧਰਤੀ ਨੂੰ ਸ਼ਮਸ਼ਾਨ ਕਰਾਂ

ਸੋਹਣੇ ਖਾਣੇ ਸੋਹਣੇ ਬਸਤਰ
ਭੋਗ ਲਵਾਵਾਂ ਪੱਥਰ ਨੂੰ
ਦੁਨੀਆ ਭਰ ਦਾ ਐਬੀ ਹੋ ਕੇ
ਗੰਗਾ ਜਾ ਇਸ਼ਨਾਨ ਕਰਾਂ

ਜਿਸਨੇ ਜੰਮਿਆਂ ਭੁੱਖੀ ਮਰ ਜੇ
ਸ਼ੇਰਾਂ ਵਾਲੀ ਰੁੱਸੇ ਨਾ
ਟੱਲ ਵਜਾਵਾਂ ਫੁੱਲ ਚੜ੍ਹਾਵਾਂ
ਗਾ ਗਾ ਕੇ ਗੁਣਗਾਨ ਕਰਾਂ

ਜੱਥੇਦਾਰੀ ਗੋਲਕ ਵਾਲੀ
ਮੇਰੇ ਹੱਥੋਂ ਖੁੱਸੇ ਨਾ
ਪੈਸੇ ਵਾਲੇ ਲੈਣ ਸਰੋਪੇ
ਇਹੋ ਮੈਂ ਐਲਾਨ ਕਰਾਂ

ਕੁੱਲੀ ਢਾਹ ਕੇ ਮਹਿਲ ਉਸਾਰਾਂ
ਭੱਠ ਗ਼ਰੀਬੀ ਮੈਨੂੰ ਕੀ ?
ਟੁੱਕਰ ਵੰਡਾਂ ਪੈਰੀਂ ਧਰਕੇ
ਆਪਣੀ ਉੱਚੀ ਸ਼ਾਨ ਕਰਾਂ

ਦੋ ਨੰਬਰ ਦੇ ਕਬਜ਼ੇ ਲੈ ਕੇ
ਵੱਡੇ ਡੇਰੇ ਖੋਹਲ ਦਿਆਂ
ਵੱਡੀਆਂ ਕਾਰਾਂ ਅਸਲਾ ਰੱਖਾਂ
ਫਿਰ ਮੈਂ ਅੰਮ੍ਰਿਤ ਪਾਨ ਕਰਾਂ

ਚਿੱਟੇ ਵਸਤਰ ਕਾਲ਼ੇ ਕਾਰੇ
ਦੁਨੀਆਂ ਡਰਦੀ ਲੁਕਦੀ ਐ
ਜਣੀ ਖਣੀ ਨੂੰ ਦੇਵਾਂ ਧੌਰੇ
ਮੁੰਡਿਆਂ ਦੇ ਵਰਦਾਨ ਕਰਾਂ

ਪਾ ਕੇ ਲਾਂਜਰ ਧਣ ਜਾ ਢੱਕਰ
ਦੁਨੀਆਂ ਤੇਲ ਚੜ੍ਹਾਊਗੀ
ਸੂਟੇ ਲਾਵਾਂ ਗਾਲਾਂ ਕੱਢਾਂ
ਚੇਲੇ ਵੀ ਪ੍ਰਧਾਨ ਕਰਾਂ

ਵਿੱਚ ਪਖੰਡਾਂ ਦੇ ਉਲਝਾ ਕੇ
ਮਰਦੇ ਦਮ ਥੀਂ ਲੁੱਟਾਂ ਮੈਂ
ਮੈਨੂੰ ਲੱਭਣ ਵਾਲੀ ਸੋਹਣੀ
ਧਰਤੀ 'ਤੇ ਅਹਿਸਾਨ ਕਰਾਂ ...



# ਹੱਲੇ

ਕਿੰਜ ਮੁਰਗ਼ਾਬੀਆਂ ਨੇ ਹੱਲੇ ਕਰ ਦਿੱਤੇ ਨੇ
ਪਾਣੀਆਂ 'ਚ ਸੱਪ ਸਾਰੇ 'ਕੱਠੇ ਕਰ ਦਿੱਤੇ ਨੇ

ਜਿੰਦ ਭਾਵੇਂ ਸੋਹਣ ਐ ਤੇ ਦਿੱਖ ਵੀ ਮਲੂਕ ਐ
ਪਰ ਮੁਰਗ਼ਾਬੀਆਂ 'ਚ ਲੱਖੜਾਂ ਦੀ ਸੂਕ ਐ

ਬਗਲੇ ਵੀ ਤਾਹੀਓ ਖੜ੍ਹੇ ਕੰਢਿਆਂ 'ਤੇ ਚੁੱਪ ਨੇ
ਜਾਣਦੇ ਨੇ ਹੱਥ ਹੁਣ ਆਉਣਾ ਨਹੀਉਂ ਬੁੱਪ ਨੇ

ਜਦੋਂ ਕਦੇ ਪਾਣੀਆਂ 'ਚ ਆਉਣ ਜਲ ਭੌਰੀਆਂ
ਅਣਖੋਂ ਵਜੂਦ ਕੱਜ ਲੈਣ ਜਲ ਤੌਰੀਆ

ਮਰਦਾਂ ਦੀ ਜ਼ਾਤ ਨੂੰ ਤੇ ਲੁੱਟਗੀ ਔਕਾਤ ਨੂੰ
ਰਾਣੀ ਹੁਣ ਜਾਣਦੀ ਏ ਸ਼ੌਅ ਅਤੇ ਮਾਤ ਨੂੰ

ਚੁਨੀਆਂ 'ਚ ਤਾਰਿਆਂ ਨੂੰ ਜੜ੍ਹ ਲੈਣ ਵਾਲੀਆਂ
ਅੱਖਾਂ ਪੜ੍ਹ ਲੈਂਦੀਆਂ ਨੇ ਪੜ੍ਹ ਲੈਣ ਵਾਲੀਆਂ

ਵਾਵਾਂ ਦੇ ਭਰੂਣ ਹੁਣ ਵਾਵਾਂ ਬਣ ਆਉਣਗੇ
ਚੰਡੀਆਂ ਦੀ ਤੱਕਣੀ ਅਦਾਵਾਂ ਬਣ ਆਉਣਗੇ

ਚੁੱਲ੍ਹਿਆਂ ਕਥੋਲੀਆਂ 'ਚ ਕੈਦ ਨਹੀਓ ਰਹਿਣੀਆਂ
ਅੱਗਾਂ ਜ਼ਰਦਾਰ ਹੁਣ ਸੱਥਾਂ ਵਿੱਚ ਬਹਿਣੀਆਂ

ਸਾਗਰਾ ਵੇ ਤੇਰੇ ਵਿੱਚ ਤੇਰੀ ਕੱਲੀ ਲੱਗ ਐ
ਤੇਰੇ ਵਿੱਚ ਪਾਣੀ ਐ ਜੋ ਨਦੀਆਂ ਦਾ ਵੱਗ ਐ

ਪਿੰਡਿਆਂ 'ਚ ਸੰਗ ਸਦੇ ਕੱਚ ਭਰ ਦਿਉ ਨੀ
ਕੁੜੀਓ ਨਜ਼ਾਰਿਆਂ 'ਚ ਸੱਚ ਭਰ ਦਿਉ ਨੀ ॥



# ਅੱਲ੍ਹਾ ਮਿਹਰ ਕਰੇ

ਨਾ ਮੈਂ ਅੱਗੀ ਪੀੜ੍ਹੀਂ ਜਾਇਆ
ਨਾ ਕੋਈ ਲੱਗੀ ਸੂਲ
ਨਾ ਮੈਂ ਅੰਦਰ ਹੁਜਰੇ ਮੱਲੇ
ਨਾ ਕੋਈ ਮੇਰਾ ਮੂਲ
ਨੰਗੀ ਮਿੱਟੀ ਅੰਬਰ ਤੱਕੇ
ਨਜ਼ਰੋਂ ਊਲ ਜਲੂਲ
ਅੱਲ੍ਹਾ ਮਿਹਰ ਕਰੇ
ਕਾਫ਼ਰ ਨੈਣ ਕਬੂਲ
ਅੱਲ੍ਹਾ ਮਿਹਰ ਕਰੇ

ਨਾ ਮੈਂ ਸਰਦ ਦਾ ਰੁੱਤ ਹਾਮੀ
ਨਾ ਲੋਆਂ ਨੂੰ ਚੜ੍ਹਿਆ
ਨਾ ਕੋਈ ਰੁੱਖੀ ਰੁੱਤ ਹੰਢਾਈ
ਨਾ ਮੈਂ ਰੁੱਖੋਂ ਝੜਿਆ
ਮੇਰੇ ਅੰਦਰ ਜੜ੍ਹ ਨਾ ਮੇਰੀ
ਰਿਹਾ ਖਲਾਈਂ ਝੂਲ
ਅੱਲ੍ਹਾ ਮਿਹਰ ਕਰੇ
ਕਾਫ਼ਰ ਨੈਣ ਕਬੂਲ
ਅੱਲ੍ਹਾ ਮਿਹਰ ਕਰੇ

ਨਾ ਈਦਾਂ ਥੀਂ ਜੀਭਾਂ ਟੁੱਕੀਆਂ
ਨਾ ਤਾਲੂ 'ਤੇ ਛਾਲੇ
ਨਾ ਹੋਠਾਂ ਨੇ ਚੁੰਮੀਆਂ ਤਲ਼ੀਆਂ
ਨਾ ਅੱਖਾਂ ਮਿਰਗਾਲੇ
ਅਸਾਂ ਸੁਦਾਈਆ ਚੁੰਮੇ ਅਸਤਰ
ਖੰਡੇ ਤੇ ਤ੍ਰਿਸੂਲ
ਅੱਲ੍ਹਾ ਮਿਹਰ ਕਰੇ
ਕਾਫ਼ਰ ਨੈਣ ਕਬੂਲ
ਅੱਲ੍ਹਾ ਮਿਹਰ ਕਰੇ

ਨਾ ਮੈਂ ਰੂਹੋਂ ਕਢੀਆਂ ਜਣੀਆਂ
ਨਾ ਮੈਂ ਜਣੀਆਂ ਮਹਿਕਾਂ
ਨਾ ਮੈਂ ਭੌਰੇ ਯਾਰ ਬਣਾਏ
ਨਾ ਫੁੱਲਾਂ ਨੂੰ ਸਹਿਕਾਂ
ਜੇ ਲੱਖੜ ਨੂੰ ਬੁੱਲਾ ਰੱਖੇ
ਕਿੱਥੇ ਜਾਣ ਅਸੂਲ
ਅੱਲ੍ਹਾ ਕਿਜ ਕਰੇ
ਕਾਫ਼ਰ ਨੈਣ ਕਬੂਲ
ਅੱਲ੍ਹਾ ਕਿਜ ਕਰੇ

ਨਾ ਹੀ ਪੱਲੇ ਖੁਸ਼ਨਵੀਸੀ
ਨਾ ਹੀ ਪੱਥਰ ਛਿੱਲੇ
ਨਾ ਹੀ ਸਾਨੂੰ ਧੁਰ ਦਾ ਲੇਗਾ
ਨਾ ਹੀ ਕੱਟੇ ਤਿੱਲੇ
ਜੇ ਕੋਈ ਆਪੇ ਨਾਲ ਹੰਢਾਵੇ
ਹੁਦੇ ਨਹੀਂ ਸ਼ਮੂਲ
ਅੱਲ੍ਹਾ ਕਿਜ ਕਰੇ
ਕਾਫ਼ਰ ਨੈਣ ਕਬੂਲ
ਅੱਲ੍ਹਾ ਕਿਜ ਕਰੇ

ਨਾ ਕੋਈ ਸੁਰਤ ਇਲਮ ਦੇ ਸਾਨੀ
ਨਾ ਕੋਈ ਪੜ੍ਹੀ ਇਬਾਰਤ
ਨਾ ਹੀ ਸਾਡੇ ਸਫਰੀਂ ਜੰਗਲ
ਨਾ ਹੀ ਕੋਈ ਇਮਾਰਤ
ਇਸ਼ਕ ਮੁਸ਼ਕ ਦੇ ਬਣਦੇ ਆਖਰ
ਤੋਹਮਤ ਲਈ ਫਸੂਲ
ਅੱਲ੍ਹਾ ਕਿਜ ਕਰੇ
ਕਾਫਰ ਨੈਣ ਕਬੂਲ
ਅੱਲ੍ਹਾ ਕਿਜ ਕਰੇ



# ਜੁੱਸੇ ਪਰੀਆਂ ਦੇ

ਵਰਕੇ ਉਤੇ ਢਾਲਾਂ ਜੁੱਸੇ ਪਰੀਆਂ ਦੇ
ਆਜੋ ਦੱਸਾਂ ਵੱਲ ਮੈਂ ਜਾਦੂਗਰੀਆਂ ਦੇ

ਜੀਹਨੂੰ ਥਹੁ ਨਾ ਕਲਮੇ ਦਾ, ਤੇ ਲਿਖਦਾ ਏ
ਕਰ ਦਿੰਦਾ ਏ ਸੱਥਰ ਸੁੱਚੀਆਂ ਦਰੀਆਂ ਦੇ

ਜੰਮਿਆਂ ਸਾਂ ਤੇ ਪਹਿਲੇ ਸਾਹ ਨੇ ਮਾਰ ਲਿਆ
ਬਾਕੀ ਕਾਰੇ ਉਮਰਾ ਹਾਅਵਾਂ ਭਰੀਆਂ ਦੇ

ਚੰਨ ਜਦੋਂ ਦਾ ਕੋਕੇ ਅੰਦਰ ਜੜ੍ਹਿਆ ਏ
ਮਿੱਟੀ ਸੁਪਨੇ ਲੈਂਦੀ ਵੰਗਾਂ ਹਰੀਆਂ ਦੇ

ਪਾਣੀ ਕਿੰਨਾ ਭੁੱਖਾ ਹੁੰਦੈ ਦੱਸਾਂ ਕੀ
ਖਾ ਜਾਂਦਾ ਏ ਦੀਵੇ ਮੱਢੀਆਂ ਮਰੀਆਂ ਦੇ

ਲੱਗਦਾ ਏ ਮੁਰਗ਼ਾਬੀ ਝੱਲੀ ਹੋ ਗਈ ਏ
ਆਖੇ ਪੈਂਡੇ ਨਾਪੋਂ ਝੀਲਾਂ ਤਰੀਆਂ ਦੇ ॥



# ਗੱਲ ਜ਼ਰੂਰੀ ਏ

ਮਸਲਾ ਹੋਵੇ ਵੱਡਾ ਹੱਲ ਜ਼ਰੂਰੀ ਏ
ਗੋਲ਼ੀ ਨਾਲੋਂ ਪਹਿਲਾਂ ਗੱਲ ਜ਼ਰੂਰੀ ਏ

ਮੈ ਨਈਂ ਆਂਹਦਾ ਸਾਡੀ ਗ਼ੈਰਤ ਮੋਈ ਏ
ਪਾਣੀ ਅੰਦਰ ਉੱਠਣੀ ਛੱਲ ਜ਼ਰੂਰੀ ਏ

ਪਰ ਨਾ ਧਰਤੀ ਸੱਖਣੀ ਹੋ ਜੇ ਪੁੱਤਾਂ ਤੋਂ
ਜੰਗਾਂ ਉੱਤੇ ਪਾਉਣੀ ਠੱਲ੍ਹ ਜ਼ਰੂਰੀ ਏ

ਦੱਸ ਵਜ਼ੀਰਾ ਸਾਡੀ ਖੱਲ ਲੁਹਾਵੇਂ ਕਿਉਂ
ਤੈਨੂੰ ਲੱਗਦਾ ਆਪਣੀ ਖੱਲ ਜ਼ਰੂਰੀ ਏ

ਹੱਦਾਂ ਤੋੜੇ ਹੱਸੇ ਖੇਡੇ ਲਹਿੰਦੇ ਨਾਲ
ਚੜ੍ਹਦੇ ਨੂੰ ਤਾਂ ਇਹੀ ਝੱਲ ਜ਼ਰੂਰੀ ਏ

ਜਦੋਂ ਵਜਾਰਤ ਇੱਕੋ ਪਾਸਾ ਵੇਂਹਦੀ ਏ
ਸੜਦੀ ਰੋਟੀ ਨੂੰ ਫਿਰ ਥੱਲ ਜ਼ਰੂਰੀ ਏ ॥



# ਚੰਡੀ ਸੁਣ ਕੇ

ਜੇ ਕੁਝ ਆਂਹਦਾ ਨਹੀਂ ਤਾਂ ਇਹ ਕਮਜ਼ੋਰੀ ਨਹੀਂ
ਚੰਡੀ ਸੁਣ ਕੇ ਪਜ਼ਿਆਂ ,ਕੱਲੀ ਲੋਰੀ ਨਹੀਂ

ਸੁੱਚਾ ਮੋਤੀ ਸਾਂ ਤੇ ਪੀੜਾਂ ਵਿੰਨ੍ਹ ਜਿਆ
ਵਰਨਾ ਧੁਰ ਤੋਂ ਸੀਨੇ ਅੰਦਰ ਮੋਰੀ ਨਹੀਂ

ਘਿਨ ਦੱਸੇ ਜੇ ਮੋਇਆ ਮੈਨੂੰ ਭੰਡਿਓ ਨਾ
ਇਹ ਕੋਈ ਨਾਲ ਕਿਸੇ ਦੇ ਠੱਗੀ ਠੋਰੀ ਨਹੀਂ

ਲੋਰਾ ਮੈਨੂੰ ਉਹਦੇ ਕਾਲੇ ਅੰਦਰ ਦਾ
ਵਰਨਾ ਉਸ ਤੋਂ ਕੋਈ ਵੀ ਚਿੱਟੀ ਗੋਰੀ ਨਹੀਂ

ਪੈਰਾਂ ਥੱਲੇ ਮਸਲੇ ਫੁੱਲ ਈ ਚੱਕੇ ਨੇ
ਪੂਜਾ ਦੀ ਥਾਲੀ 'ਚ ਕੀਤੇ ਚੋਰੀ ਨਹੀਂ

ਲੋਕਾਂ ਨੇ ਜੋ ਦਿੱਤੀ ਤੋਹਮਤ ਮੋੜਾਂ ਕਿਉ
ਮੇਰੇ ਦਿਲ ਦੀ ਮਿੱਟੀ ਏਨੀ ਕੋਰੀ ਨਹੀਂ ॥



# ਅੱਖਾਂ ਭਰੀਆਂ ਜਾਣਗੀਆਂ

ਘੜਿਆਂ ਬਦਲੇ ਅੱਖਾਂ ਭਰੀਆਂ ਜਾਣਗੀਆਂ
ਇਸ਼ਕੇ ਨਾਲ ਤੇ ਇੰਜ ਈ ਕਰੀਆਂ ਜਾਣਗੀਆਂ

ਪੱਤਣ ਤੇ ਜੋ ਜੀਵਣ ਹੱਸਣ ਹਾਣੀ ਨਾਲ
ਸ਼ਾਮੀਂ ਘਰ ਨੂੰ ਡਰੀਆਂ ਡਰੀਆਂ ਜਾਣਗੀਆਂ

ਮੈਂ ਤਾਂ ਆਹਨਾ ਸੂਲੀ ਚਾੜ੍ਹੂ ਕੁੱਖਾਂ ਨੂੰ
ਸੁੰਨੀਆਂ ਕਿਹੜੇ ਹੀਲੇ ਜਰੀਆਂ ਜਾਣਗੀਆਂ

ਜਦ ਵੀ ਬੂਹੇ ਤੀਕਰ ਜਾਏ ਵਰਜੋਂਗੇ
ਬੂਹੇ ਉੱਤੇ ਨਜ਼ਰਾਂ ਧਰੀਆਂ ਜਾਣਗੀਆਂ

ਆਦਮ ਤੂੰ ਤੇ ਸੌਂਦੈਂ ਨੀਂਦਰ ਸ਼ਿਕਰੇ ਦੀ
ਦੱਸੀਂ ਕੀਹਦੇ ਸੁਪਨੇ ਪਰੀਆਂ ਜਾਣਗੀਆਂ

ਵਿਧਵਾ ਨੂੰ ਜੇ ਹੱਕ ਨਹੀਂ ਏ ਵੰਗਾਂ ਦਾ
ਕੀਹਨੂੰ ਸੁੰਨੀਆਂ ਸੇਜਾਂ ਵਰੀਆਂ ਜਾਣਗੀਆਂ

ਰੱਬਾ ਨੱਕ ਡੁਬੋ ਕੇ ਮਰ ਜਾ ਫਾਇਦਾ ਕੀ ?
ਕਰੀਆਂ ਤੇਰੇ ਨਾਲ ਵੀ ਖਰੀਆਂ ਜਾਣਗੀਆਂ ॥



/

# ਆਵਿਆਂ ਅੰਦਰ

ਪਰਾਇਆ ਦੱਸ ਖਾਂ ਮੈਨੂੰ
ਤੂੰ ਕਿਹੜੇ ਆਵਿਆਂ ਅੰਦਰ
ਇਹ ਕਿਹੜਾ ਪਾਂਵਦੈ ਰੌਲੀ
ਮਿੱਟੀ ਦੇ ਬਾਵਿਆਂ ਅੰਦਰ

ਰਗਾਂ ਦਾ ਬਾਣ ਸੁੱਚਾ ਹੈ
ਹਲੀਮੀ ਸੇਹੂਆਂ ਵਰਗੀ
ਇਹ ਮੰਜੀ ਧੁਰ ਵਸੂਦੀ ਹੈ
ਇਲਾਹੀ ਪਾਵਿਆਂ ਅੰਦਰ

ਬਣੀ ਹੈ ਠੇਕ੍ਰਗੀ ਲੁੱਸਾ
ਤੇ ਨੇਕੀ ਝਾਂਜਰੀ ਛਣਛਣ
ਕੌਈ ਤਾਂ ਬਰਫ਼ ਵਰਗਾ ਹੈ
ਦਿਲਾਂ ਦੇ ਲਾਵਿਆਂ ਅੰਦਰ

ਜ਼ਿਆਰਤ 'ਚੋਂ ਸ਼ਰਾਫ਼ਤ 'ਚੋਂ
ਹੈ ਸਭ ਤੇਰੀ ਇਨਾਜਤ 'ਚੋਂ
ਮੈ ਤੈਨੂੰ ਢੂੰਡਦਾਂ ਅਕਸਰ
ਜੋ ਸੁੱਚੇ ਸਾਵਿਆਂ ਅੰਦਰ

ਹੈ ਛੋਈ ਕਲਮ ਦੀ ਜਿਸਨੂੰ
ਉਹ ਹੋ ਕੇ ਸ਼ਬਦ ਬੋਲੇਗਾ
ਮਿਜਾਜ਼ੀ ਮਿਟ ਹੀ ਜਾਂਦੀ ਹੈ
ਹਕੀਕੀ ਦਾਅਵਿਆਂ ਅੰਦਰ ॥



# ਹੀਰਾਂ ਕੈਦੀ ਨੇ

ਰੰਗ ਰਹੇ ਨਾ ਸੂਹੇ , ਹੀਰਾਂ ਕੈਦੀ ਨੇ
ਸੰਗ ਯੌਹਸ ਦੇ ਛੂਹੇ ,ਹੀਰਾਂ ਕੈਦੀ ਨੇ

ਹਰ ਕੈਸ਼ੀ ਚੂਰਕ ਯੀ ਨੂੰ ਪਿੰਜਰ ਜਾਣ ਗਿਹਾ
ਕਹੀਂ ਉਧਾਸਾ ਰੂਹੇ , ਹੀਰਾਂ ਕੈਦੀ ਨੇ

ਘੜ੍ਹਿਓ ਫੇ ਹੁਣ ਭੁੱਸ ਜੋ ,ਢਾਕਾਂ ਨਾਰ ਦੀਆਂ
ਕੌਣ ਭਰੂਗੀ ਖੂਹੇ , ਹੀਰਾਂ ਕੈਦੀ ਨੇ

ਫਿਰ ਫੀ ਨਾਗਾਂ ਇਸ਼ਕ ਦਿਆਂ ਨੇ ਛੂਹ ਸੈਣੇ
ਪਿੰਡੇ ਜੋ ਅਣਛੂਹੇ , ਹੀਰਾਂ ਕੈਦੀ ਨੇ

ਹੁਣ ਤੀਕਰ ਜੋ ਸਿੰਝੇ ,ਸਾਹ ਇਹ ਪੌਣਾ ਨੇ
ਪੱਥਰ ਕੰਧਾਂ ਛੂਹੇ , ਹੀਰਾਂ ਕੈਦੀ ਨੇ

ਹਾਅੜਾ ਹੋ ਕੇ ਧੀਟੋ , ਰੱਧਾ ਧੌਹੜੀਂ ਫੇ
ਮੁੜ ਪੀੜਾਂ ਦੀ ਜੂਹੇ , ਹੀਰਾਂ ਕੈਦੀ ਨੇ

ਆਖਰ ਨੂੰ ਹਰ ਕੈਦੋਂ ਆਪਣੇ ਕਰਮਾ ਨੂੰ
ਡਿੱਗਣਾ ਮੂਧੇ ਮੂਹੇ, ਹੀਰਾਂ ਕੈਦੀ ਨੇ ॥



# ਪੀਰ ਨਾ ਸੋਚੀਂ

ਨਮਾਜ਼ਾਂ ਪੜ੍ਹਦੀਏ ਕੁੜੀਏ
ਤੂੰ ਇਸ਼ਕੋਂ ਪੀਰ ਨਾ ਸੋਚੀਂ
ਥਲਾਂ ਦੇ ਸੇਕ ਜੋ ਸੇਕੇ
ਤੂੰ ਗੁਸੇ ਨੀਰ ਨਾ ਸੋਚੀਂ

ਮੈ ਤੈਨੂੰ ਮੌਤ ਦੇ ਸਕਨਾ
ਕਿ ਜੀਣੋ ਦੇ ਨਹੀਂ ਸਕਦਾ
ਕੋਈ ਜੇ ਚੂਰੀਆਂ ਸੋਚੇ
ਤੂੰ ਹੋਣਾ ਹੀਰ ਨਾ ਸੋਚੀਂ

ਉਹ ਜਿਹੜੇ ਪਿਰਤ ਪਾਉਂਦੇ ਨੇ
ਸ਼ਰ੍ਹਾ 'ਚੋਂ ਸਿਰ ਉਠਾਵਣ ਦੀ
ਉਹ ਚੜ੍ਹਦੇ ਰੋਜ਼ ਸੂਲ਼ੀ ਨੇ
ਤੂੰ ਐਸੇ ਮੀਰ ਨਾ ਸੋਚੀਂ

ਖੁਦਾ ਦਾ ਕੰਮ ਦੇਣਾ ਹੈ
ਕਿਸੇ ਹੀਰੇ ਉਹ ਦੇ ਦੇਵੇ
ਜੋ ਤੈਨੂੰ ਸੈਨਤਾਂ ਮਾਰੇ
ਕੋਈ ਤਸਵੀਰ ਨਾ ਸੋਚੀਂ

ਜਦੋਂ ਜੁੱਸੇ 'ਚੋਂ ਮਰਦੀ ਏ
ਅਦਾ ਪਰਕਾਂ ਫੁਰਕਾਵਣ ਦੀ
ਕਦੇ ਨਾ ਕੰਮ ਆਵਣਗੇ
ਹਯਾ ਦੇ ਤੀਰ ਨਾ ਸੋਚੀਂ ॥



# ਵੱਡੀ ਸ਼ੈਅ

ਵੱਡੀ ਸ਼ੈਅ ਏ ਅੱਜ ਦੀ ਰੋਟੀ
ਇੱਕ ਮਜ਼ਦੂਰ ਦੇ ਬਾਲਾਂ ਲਈ
ਸ਼ਾਹਾਂ ਘਰ ਹੀ ਬੱਚੇ ਜੰਮਣ
ਮਹਿੰਗੇ ਸ਼ੌਪਿੰਗ ਮਾਲਾਂ ਲਈ
ਪੀਜ਼ੇ ਬਰਗਰ ਅੱਜ ਦੀ ਜੀਵਣ
ਸੁਪਨੇ ਲੱਗਦੇ ਪਰੀਆਂ ਦੇ
ਸੁਪਨੇ ਵਿੱਚ ਹੀ ਮਿਲ ਜਾਂਦੇ ਨੇ
ਕੱਪੜੇ ਮਖ਼ਮਲ ਜ਼ਰੀਆਂ ਦੇ
ਐਸੇ ਸੁਪਨੇ ਧਰੇ ਧਰਾਏ
ਰਹਿੰਦੇ ਕਿੰਨੇ ਸਾਲਾਂ ਲਈ
ਵੱਡੀ ਸ਼ੈਅ ਏ ਅੱਜ ਦੀ ਰੋਟੀ
ਇੱਕ ਮਜ਼ਦੂਰ ਦੇ ਬਾਲਾਂ ਲਈ
ਟੁੱਟੀ ਚੱਪਲ ਗੰਢਣ ਖਾਤਰ
ਡਰਦੇ ਡਰਦੇ ਆਂਹਦੇ ਨੇ
ਮਾਂ ਦੀ ਆਖੇ ਪੈਸੇ ਹੈ ਨੀ
ਪਿਉ ਤੋਂ ਝਿੜਕਾਂ ਖਾਂਦੇ ਨੇ
ਨੰਗੇ ਪੈਰੀਂ ਸੜਕਾਂ ਮਖ਼ਮਲ
ਹੁੰਦੀਆਂ ਨੇ ਕੰਗਾਲਾਂ ਲਈ
ਵੱਡੀ ਸ਼ੈਅ ਏ ਅੱਜ ਦੀ ਰੋਟੀ
ਇੱਕ ਮਜ਼ਦੂਰ ਦੇ ਬਾਲਾਂ ਲਈ
ਕਦੇ ਕਦੇ ਤਾਂ ਤਨ ਵੀ ਵਿਕਦੈ
ਭੁਖ ਮਜ਼ਦੂਰੀ ਕਰਦੀ ਏ
ਜਿਸਮਫਰੋਸ਼ੀ ਮਾਂ ਨਹੀਂ ਕਰਦੀ
ਸਭ ਮਜਬੂਰੀ ਕਰਦੀ ਏ
ਏਥੇ ਧੜੀਆਂ ਮਾਵਾਂ ਵਿਕੀਆਂ
ਕੁੱਖੋਂ ਜੰਮੇ ਲਾਲਾਂ ਲਈ
ਵੱਡੀ ਸ਼ੈਅ ਏ ਅੱਜ ਦੀ ਰੋਟੀ
ਇੱਕ ਮਜ਼ਦੂਰ ਦੇ ਬਾਲਾਂ ਲਈ

ਮੀਹਾਂ ਅੰਦਰ ਛੱਤ ਸੰਭਾਲੇ
ਸਾਰਾ ਟੱਬਰ ਢਾਰੇ ਦੀ
ਕਿੱਥੇ ਟਿਕਦੀ ਛੱਤ ਕਿਸੇ ਦੀ
ਬਾਲੇ ,ਇੱਟਾਂ ,ਗਾਰੇ ਦੀ
ਫਿਕਰਾਂ ਪਈਆਂ ਪੈਸੇ ਹੈ ਨੀ
ਕੋਠੇ 'ਤੇ ਤ੍ਰਿਪਾਲਾਂ ਲਈ
ਵੱਡੀ ਸ਼ੈਅ ਏ ਅੱਜ ਵੀ ਰੋਟੀ
ਇੱਕ ਮਜਦੂਰ ਦੇ ਬਾਲਾਂ ਲਈ
ਪੈਰੋਂ ਨੰਗਾ ਭੁੱਖਾ ਬੰਦਾ
ਸੁਣਕੇ ਗੱਲ ਸਕੂਲਾਂ ਦੀ
ਹੁਭਕੀਂ ਹੁਭਕੀਂ ਛਾਤੀ ਪਿੱਟੇ
ਹਾਕਮ ਤੇਰੇ ਅਸੂਲਾਂ ਦੀ
ਕਾਹਤੋਂ ਰੁੱਲ ਬੇਗਾਨੇ ਮੌਲਾ
ਸਾਂਝੇ ਤਿਉਹਾਰਾਂ ਲਈ
ਵੱਡੀ ਸ਼ੈਅ ਏ ਅੱਜ ਵੀ ਰੋਟੀ
ਇੱਕ ਮਜਦੂਰ ਦੇ ਬਾਲਾਂ ਲਈ
ਉਹੀ ਰੂਹ ਤੇ ਉਹੀਓ ਅੱਖਾਂ
ਭੁੱਖੇ ਨੰਗੇ ਬਾਲ ਦੀਆਂ
ਫਿਰ ਕਿਉਂ ਪੈਸੇ ਵਾਲੀਆਂ ਮਾਵਾਂ
ਕੱਲਾ ਆਪਣਾ ਪਾਲ਼ਦੀਆਂ
ਰੁੱਲ ਤਾਂ ਵੱਡੇ ਨਿੱਘ ਜ਼ਮੀਰੋਂ
ਲੁੱਗੀਆਂ ਵਿੱਚ ਸਿਆਲਾਂ ਲਈ
ਵੱਡੀ ਸ਼ੈਅ ਏ ਅੱਜ ਵੀ ਰੋਟੀ
ਇੱਕ ਮਜਦੂਰ ਦੇ ਬਾਲਾਂ ਲਈ
ਕਿੱਥੇ ਥਾਲੀ ਵਿੱਚ ਨਸੀਬਾਂ
ਜੂਠੇ ਪੱਤਲ ਜੁੜਦੇ ਨੇ
ਕਿਉਂ ਕੁਲ ਬੰਦੇ ਕੂੜੇ ਵਿੱਚੋਂ
ਜੂਠਾ ਖਾ ਕੇ ਮੁੜਦੇ ਨੇ
ਸ਼ਾਹੋ ਤੁਸੀਂ ਅਘੋਰੀ ਜਾਪੋ
ਕੰਮੀਆਂ ਦਿਆਂ ਕਪਾਲਾਂ ਲਈ

ਵੱਡੀ ਸ਼ੈਅ ਏ ਅੱਜ ਦੀ ਰੋਟੀ
ਇੱਕ ਮਜ਼ਦੂਰ ਦੇ ਘਾਲ਼ਾਂ ਲਈ ॥



# ਚੋਰੀਆਂ ਦੇ ਪਿਆਰ

ਕਸ ਘੁਲ਼ ਜਾਵੇ ਤਾਂ ਕਸੈਲ਼ੇ ਹੋ ਜਾਂਦੇ ਨੇ
ਚੋਰੀਆਂ ਦੇ ਪਿਆਰ ਛੇਤੀ ਮੈਲ਼ੇ ਹੋ ਜਾਂਦੇ ਨੇ

ਕੱਚਿਆਂ ਦੇ ਸ਼ੌਕ ਜਦੋਂ ਕੌਲ ਨਾ ਪੁਗੀਂਦੀਆਂ
ਅੱਥਰੇ ਲਨਾਅ ਢੇਰ ਢੈਲ਼ੇ ਹੋ ਜਾਂਦੇ ਨੇ

ਕਾਮ ਜਦੋਂ ਜੁੱਸਿਆਂ 'ਤੇ ਭਾਰੀ ਹੋ ਜਾਂਵਦੈ
ਹਰੀਆਂ ਦੇ ਵਾਂਗਰਾਂ ਹਰੈਲ਼ੇ ਹੋ ਜਾਂਦੇ ਨੇ

ਧੁੱਪਾਂ ਦਾ ਪਿਆਰ ਸਦਾ ਸਬਰਾਂ 'ਚ ਮਾਣੀਏ
ਕਣਕਾਂ ਦੇ ਸਿੱਟੇ ਵੀ ਸੁਨੈਲ਼ੇ ਹੋ ਜਾਂਦੇ ਨੇ ॥



# ਚੁੰਮਣ

ਸੁਰਤਾਂ ਅੰਦਰ ਰਹਿ ਕੇ ਸੋਚਾਂ
ਚੁੰਮਣ ਕਿੰਨਾ ਚੰਗਾ ਹੁੰਦੈ
ਅੰਮੀ ਦੇ ਹੋਠਾਂ ਤੋਂ ਰਿਸ ਕੇ
ਫਿਰ ਇਹ ਚੁੰਮਣ ਗੰਗਾ ਹੁੰਦੈ

ਸਹੁਰੇ ਟੁਰਦੀ ਧੀ ਦੇ ਮੱਥੇ
ਬਾਬਲ ਵੀ ਤਾਂ ਚੁੰਮਣ ਦਿੰਦੈ
ਧੀ ਦੇ ਮੱਥੇ ਧਰਿਆ ਚੁੰਮਣ
ਅਕਸਰ ਸੂਹੇ ਰੰਗਾ ਹੁੰਦੈ

ਜਦ ਕੋਈ ਨੈਣੋਂ ਮਹਿ ਨੂੰ ਪੀਂਦੈ
ਫਿਰ ਮਹਿਬੂਬ ਨੂੰ ਚੁੰਮਣ ਦਿੰਦੈ
ਚੁੰਮਣ ਤਾਂ ਇੱਕ ਵਸਤਰ ਸੁੱਚਾ
ਕੌਣ ਕਹੇ ਕਿ ਨੰਗਾ ਹੁੰਦੈ

ਧਰਤੇ ਤੇਰੇ ਮੱਥੇ ਉੱਤੇ
ਸੂਰਜ ਵੀ ਤਾਂ ਚੁੰਮਣ ਧਰਦੈ
ਹਾਏ ਕਿਉਂ ਅੰਬਰ ਭੈੜਾ ਸੜਦੈ
ਸੜਦਾ ਜਿਵੇਂ ਪਤੰਗਾ ਹੁੰਦੈ

ਮੁੜ ਮੁੜ ਮੈਨੂੰ ਆਉਣਾ ਪੈਂਦੈ
ਤੇਰਾ ਬਿਰਹਾ ਗਾਉਣਾ ਪੈਂਦੈ
ਫਿਰ ਮੈ ਚੁੰਮਣ ਜੋਗਾ ਹੁੰਨਾ
ਰੱਬੀ ਜਦੋਂ ਮਲੰਗਾ ਹੁੰਦੈ ॥



# ਤੇਰੇ ਕੋਲ ਜੇ ਪੱਥਰ ਨੇ

ਤੇਰੇ ਕੋਲ ਜੇ ਪੱਥਰ ਨੇ ਨਾ
ਮੇਰੇ ਕੋਲ ਹਲੀਮੀ ਏ
ਇਹ ਜੋ ਯਾਰ ਹਲੀਮੀ ਏ ਨਾ
ਇਹੀ ਮੁੱਢ ਕਦੀਮੀ ਏ

ਭਾਵੇਂ ਸਾਨੂੰ ਦਿਸਦਾ ਨਈਓ
ਪਰ ਉਹ ਸਾਨੂੰ ਦੇਖ ਰਿਹੈ
ਲੇਖ਼ੇ ਜੋਖੇ ਕਰਦੈ ਸੋਹਣਾ
ਉਹਦਾ ਕੰਮ ਮੁਨੀਮੀ ਏ

ਇੱਕ ਪੈਰ ਪੁਟੀਏਂ ਜਦ ਵੀ
ਸੌ ਸੌ ਪੈਰ ਪੁਟੀਂਦੈ ਉਹ
ਕਰਮਾ ਵੱਟੇ ਕਰਮ ਕਰੀਂਦੈ
ਮੇਰਾ ਯਾਰ ਕਰੀਮੀ ਏ

ਆਖ਼ਰ ਜੋ ਨਾ ਰਾਜ਼ੀ ਹੁੰਦੇ
ਰਾਜ਼ੀ ਸੋਹਣਾ ਕਰਦਾ ਏ
ਉਹਦੀ ਮਰਹਮ ਅਸਲੀ ਏ
ਉਹਦੀ ਸ਼ਫ਼ਾ ਹਕੀਮੀ ਏ

ਭਾਵੇਂ ਸਾਰੇ ਸੀਰ ਮਰੇ ਨੇ
ਭਾਵੇਂ ਕੁਨਬਾ ਮੋਇਆ ਏ
ਜਦ ਉਹ ਮੇਰਾ ਹੋਇਆ ਏ
ਪੱਲੇ ਕਦੋਂ ਯਤੀਮੀ ਏ ॥



## ਦੁੱਖ ਕਰੂੰਬਲਾਂ

ਦੁੱਖ ਕਰੂੰਬਲਾਂ ਫੁੱਟੀਆਂ, ਫੁੱਟੀਆਂ ਰਹਿ ਗਈਆਂ
ਚੀਕਾਂ ਅੰਦਰ ਘੁੱਟੀਆਂ, ਘੁੱਟੀਆਂ ਰਹਿ ਗਈਆਂ

ਕੀ ਕਰਦਾ ਮੈਂ ,ਵਿਹੜੇ ਉੱਗੀ ਬੇਰੀ ਦਾ
ਰੱਬ 'ਤੇ ਡੋਰਾਂ ਸੁੱਟੀਆਂ, ਸੁੱਟੀਆਂ ਰਹਿ ਗਈਆਂ

ਰੰਗ ਮਹਿੰਦੀਆਂ ਵਾਲਾ ਚੜ੍ਹਨਾ ਮੁਸ਼ਕਿਲ ਸੀ
ਬਿਨ ਤੇਰੇ ਜੋ ਕੁੱਟੀਆਂ,ਕੁੱਟੀਆਂ ਰਹਿ ਗਈਆਂ

ਮਿਲਿਆਂ ਨਹੀਉਂ ਪੁੱਤ, ਜੋ ਆਪਣੀ ਮਿੱਟੀ ਨੂੰ
ਖਾਲੀ ਕਬਰਾਂ ਪੁੱਟੀਆਂ , ਪੁੱਟੀਆਂ ਰਹਿ ਗਈਆਂ

ਬਾਪੂ ਬਿਨ ਖੁਸ਼ੀਆਂ ਨੇ , ਪਾਸਾ ਵੱਟਿਆ ਏ
ਮੌਜਾਂ ਸੀ ਜੋ ਲੁੱਟੀਆਂ, ਲੁੱਟੀਆਂ ਰਹਿ ਗਈਆਂ

ਵਿਛੜਾ ਦੇ ਚਾਵਾਂ ਨੂੰ , ਮੁੜ ਨਾ ਮਿਲਿਆ ਓਹ
ਵੰਗਾਂ ਸੀ ਜੋ ਟੁੱਟੀਆਂ, ਟੁੱਟੀਆਂ ਰਹਿ ਗਈਆਂ

ਛੁੱਟੀਆਂ ਕੱਟਕੇ ਮੁੜਿਆ , ਘਰੋਂ ਹਜਾਤੀ ਦੇ
ਸਾਹੋਂ ਵਾਗਾਂ ਛੁੱਟੀਆਂ , ਛੁੱਟੀਆਂ ਰਹਿ ਗਈਆਂ .



# ਸੱਜਰਾ ਫੁੱਲ

ਆਪਣੀ ਉਮਰ ਹੰਢਾਈ ਨਾ ਮੈਂ
ਆਪਣੀ ਉਮਰ ਦੇ ਹਾਣੀ ਸੰਗ
ਸੱਜਰੇ ਫੁੱਲ ਨੂੰ ਚਾਹਿਆ ਲੋਕਾਂ
ਕਿਸੇ ਪੁਰਾਣੀ ਟਾਹਣੀ ਸੰਗ

ਮਹਿਕ ਮਰੀ ਨਾ ਚਾਵਾਂ ਵਾਲੀ
ਸੁਪਨੇ ਅੰਦਰ ਜਿਉਂਦੀ ਹੈ
ਇੱਕ ਦੁਨਿਆਵੀ ਦਾਸੀ ਰੋਵੇ
ਆਪਣੇ ਦਿਲ ਦੀ ਰਾਣੀ ਸੰਗ

ਜੇ ਜੰਮੀ ਰਜਵਾੜੇ ਹੁੰਦੀ
ਮੁੱਲ ਸੀ ਮਿਲਣਾ ਉਮਰਾਂ ਦਾ
ਫਿਰ ਨਾ ਹੁੰਦੀ ਮੇਰੀ ਤੁਲਨਾ
ਰੌਂਦੀ ਕਿਸੇ ਕਹਾਣੀ ਸੰਗ

ਫਿੱਕੇ ਫਿੱਕੇ ਰੰਗ ਮਿਲੇ ਨੇ
ਰੀਝਾਂ ਵਾਲੀਆਂ ਵੰਗਾਂ ਦੇ
ਫੁੱਲ ਕਵਲ ਦਾ ਅਕਸਰ ਖਿੜਦਾ
ਗੰਧਲੇ ਗੰਧਲੇ ਪਾਣੀ ਸੰਗ

ਮੇਰੀ ਕੁੱਖੋਂ ਮੈਂ ਕਿਉਂ ਜੰਮੀ
ਭਾਰ ਧਰੀ ਮੈਂ ਦੁਨੀਆ ਤੇ
ਰੱਬਾ ਐਸਾ ਜ਼ੁਲਮ ਕਰੀ ਨਾ
ਮੁੜ ਕੇ ਧੀ ਧਿਆਣੀ ਸੰਗ ......



# ਫੁੱਲਾਂ ਦੀਆਂ ਵਾਦੀਆਂ

ਫੁੱਲਾਂ ਦੀਆਂ ਵਾਦੀਆਂ 'ਚ ਕੂਕਦੇ
ਕੂਕਦੇ ਕੁਆਰੀਆਂ ਦੇ ਵੰਗਣੇ
ਸਿੱਖ ਲਓ ਜ਼ਮੀਰੀਆਂ ਦੇ ਮਾਲਕੋ
ਹੱਥ ਦਰਵੇਸ਼ਣਾ ਦੇ ਰੰਗਣੇ

ਡੀਕ ਲਾ ਕੇ ਪੌਣਾ ਪੀਣ ਵਾਲਿਆਂ
ਹਾਅੜ੍ਹਾ ਹਾਅੜ੍ਹਾ ਨਿੱਤ ਜੀਣ ਵਾਲਿਆਂ
ਕਿਨਾ ਹੋਰ ਇਹਨਾ ਸਾਨੂੰ ਨੋਚਣਾ
ਦੱਸ ਨੀ ਹਿਜਾਤੀਏ ਅਪੰਗਣੇ

ਜਦੋਂ ਸਾਡੀ ਮੇਜ 'ਤੇ ਮਲਾਹੂਆਂ
ਭੰਵਰਾ ਜੇ ਚੋਰ ਨਿੱਤ ਸੱਦਣੇ
ਫੱਲਾਂ ਫੇਰ ਹੱਕ ਸੁੱਚੇ ਪਿਆਰ ਦੇ
ਚੁੱਪ ਕੀਤੇ ਪਾਣੀਆਂ ਤੋਂ ਮੰਗਣੇ

ਪੂਜੀਆਂ ਵਿਜੋਗ ਦੀਆਂ ਮਾੜ੍ਹੀਆਂ
ਇਸ਼ਕੇ ਦੀ ਮਿੱਟੀ ਲੱਗ ਜਾਣ ਤੋਂ
ਡੰਗੀਆਂ ਨਾ ਰੂਹਾਂ ਕਿਸੇ ਫੇਰ ਵੀ
ਮਿਲਦੇ ਨੇ ਸੱਪ ਪਿੰਡੇ ਡੰਗਣੇ

ਰੰਗਲੇ ਦੁਪੱਟੇ ਦੂਰ ਉੱਡ ਗਏ
ਵਿਧਵਾ ਨੂੰ ਘੂਰਿਆ ਲਲਾਰੀਆਂ
ਜੂਠੀਆਂ ਜਵਾਨੀਆਂ ਦੇ ਹੇਜ ਨੂੰ
ਖ਼ੱਤ ਕੀਹਨੇ ਘਾਰੀਆਂ 'ਚ ਟੰਗਣੇ ॥



# ਬੂਹਾ ਢੋਈਏ

ਚੱਲ ਇਹ ਦੀਵੇ ਸਾਂਝੇ ਕਰੀਏ
ਨਾ ਕਲਬੂਤ ਦਾ ਰੋਣਾ ਰੋਈਏ
ਬਾਹਰੋਂ ਜੇ ਕੋਈ ਮੰਨਦਾ ਨਹੀਉ
ਅੰਦਰ ਵੜੀਏ ਬੂਹਾ ਢੋਈਏ

ਜ਼ੇਵਰ ਜ਼ਰੀਆਂ ਤਨ ਦਾ ਕੂੜਾ
ਲਾਹੁਣਾ ਪਾਉਣਾ ਚੰਦ ਘੜੀ
ਚਿਰ ਜੁੱਗ ਜੀਣਾ ਵਿਰਲੇ ਹੋ ਕੇ
ਸਬਰੋਂ ਆਪਣਾ ਅੰਦਰ ਕੋਹੀਏ

ਮੱਠੇ ਸੇਕ ਅਗਨ ਦਾ ਚਿਹਰਾ
ਮੰਗੋਂ ਪਾਣੀ ਹੁੰਦਾ ਨਹੀਉ
ਬੇਦੀਨੀ ,ਇਖ਼ਲਾਕੋਂ ਊਣੇ
ਦੱਸ ਖਾਂ ਕੀਕਣ ਹਾਸੇ ਛੋਹੀਏ

ਕੁੱਲ ਅਬਰ ਤੇ ਕੁੱਲ ਧਰਾ ਨੂੰ
ਹਾਮੀ ਆਪਾਂ ਕਰ ਹੀ ਲੈਣਾ
ਐਵੇਂ ਨਾ ਬੇਸਬਰੀ ਕੱਟੀਏ
ਆਜਾ ਅੜਿਆ 'ਕੱਠੇ ਮੋਈਏ

ਆਜਾ ਮੁੜੀਏ ਡੇਰੇ ਸਿਰ ਨੂੰ
ਸੁੰਨੇ ਅੰਦਰ ਚੰਗੇ ਨਹੀਉ
ਜੇ ਉਹ ਸੱਜਣ ਬੂਹੇ ਆਵੇ
ਇਹ ਨਾ ਹੋਵੇ ਘਰ ਨਾ ਹੋਂਈਏ

ਸੋਹਣੇ ਨੈਣ ਤੇ ਨਜ਼ਰਾ ਨਾਬਰ
ਤੱਕਣ ਜੋਗੇ ਕੌਣ ਕਰੇ
ਭਟਕਣ ਦਾ ਕੀ ਭਟਕੀ ਜਾਈਏ
ਜੰਗਲ ,ਬੇਲੇ, ਥੇਹਾ ,ਰੋਹੀਏ

ਜਾਕੀ ਨਗਰੀ ਪੱਥਰ ਖਾਈਏ
ਹੱਕ ਅਦਾਈਏ ਸ਼ਾਵਣ ਦਾ ਵੀ
ਹੱਡਾਂ ਉੱਪਰ ਰਿਸਣੇ ਚੰਗਾ
ਸਿੱਧਾ ਦਿਲ ਦੇ ਹੁਜਰੇ ਚੋਈਏ॥



# ਗੀਤਾਂ ਦੀ ਅੜੇਸ

ਦੇ ਜਾ ਮੇਰੇ ਕੇਸਾਂ ਨੂੰ ਵੇ ਛੋਹ ਰੱਬੀ ਪੋਟਿਆਂ ਦੀ
ਰੁੱਸਦੇ ਨੇ ਪਿੰਡੇ ਉਤੇ ਕੇਸ
ਸਾਹਵਾਂ ਵਿੱਚੋਂ ਪੀੜ ਵਾਲਾ ਕੰਡਾ ਖਿੱਚ ਲਵੇ ਜਿਹੜੀ
ਲੱਭਾਂ ਤੇਰੇ ਗੀਤਾਂ ਦੀ ਅੜੇਸ

ਕਰ ਦੇ ਵੇ ਪਿੰਜਰਾਂ 'ਚ ਨੱਥੀ ਵਾਵਰੋਲਿਆਂ ਨੂੰ
ਪਿੰਮਣਾ 'ਚੋਂ ਖਿੱਚ ਲਵੀਂ ਸੇਕ
ਸੈਦ ਹੋਏ ਹਉਕਿਆਂ ਦਾ ਅਜੇ ਤੀਕ ਪੁੱਜਿਆ ਨਾ
ਤੇਰੇ ਤੀਕ ਸੁੱਚਾ ਸੰਦੇਸ

ਨੀਝ ਨਾਲ ਪੀਵੀਂ ਭਾਵੇਂ ਘੁੱਟਾਂ ਤੂੰ ਕਸਾਮ ਦੀਆਂ
ਪੀਵੀਂ ਪਰ ਨੈਣਾ ਦੇ ਉਲਾਰ
ਮੈਨੂੰ ਵੀ ਤਾਂ ਭੈੜਿਆ ਵੇ ਇਹੀ ਚੰਗਾ ਲੱਗਦੈ ਵੇ
ਪੀਵੇ ਕੋਈ ਸੋਹਣਾ ਦਰਵੇਸ

ਤੱਕਨੀ ਆ ਜਦੋਂ ਕਦੇ ਧੀਧੀ ਜਿਹੀ ਜਿੰਦ ਕੋਈ
ਜੰਗਲਾਂ 'ਚ ਕੂਕਦੀ ਫਿਰੇ
ਕਿੰਨੀਆਂ ਹੀ ਮਾਲਣਾ ਨੂੰ ਲੁੱਟਿਆ ਅਘੋਰੀਆਂ ਨੇ
ਲੁੱਟਿਆ ਮਸੀਹਿਆਂ ਦੇ ਭੇਸ

ਭੱਠ ਪੈਣ ਮੋਮਨਾ ਇਬਾਦਤਾਂ ਵੇ ਸਾਰੀਆਂ
ਤੜਪੇ ਜੋ ਪੱਤਣਾ 'ਤੇ ਕੂੰਜ
ਜਿੱਥੇ ਆਣ ਖ਼ਸਮਾਂ ਦੇ ਦਰ ਲੱਭ ਜਾਂਵਦੇ ਵੇ
ਹੁੰਦਾ ਓਹ ਸੁਹਾਗਣਾ ਦਾ ਦੇਸ ॥



## ਅੱਲ੍ਹਾ ਨੂੰ

ਚੌਧਰੀਆਂ ਦਾ ਚਾਕਰ ਹੋਇਆ
ਇਸ਼ਕ ਸੁਣੀਂਦੈ ਅੱਲ੍ਹਾ ਨੂੰ
ਤਖ਼ਤ ,ਜੰਗ ਦੇ ਖ਼ੂਨ ਦਾ ਪਾਣੀ
ਭਰ ਭਰ ਪੀਂਦੈ ਅੱਲ੍ਹਾ ਨੂੰ

ਧਰਤਾਂ ਉੱਤੇ ਆਉਣੀ ਜਾਣੀ
ਰੱਖੀਂ ਮੌਲਾ ਜਾਰੜਿਆ
ਘਿਨਾ ਜਾਰ ਦੇ ਕੀਰਣ ਥੀਂਦਾ
ਵੇਖੀਂ ਜੀਂਦੈ ਅੱਲ੍ਹਾ ਨੂੰ

ਪਿੰਨ ਨਵੇਂਏ ਫਰਗੀ ਹੋ ਗਈ
ਸੌਵਾਂ ਤੇ ਮਹਿਸੂਸ ਕਰਾਂ
ਮਨ ਦਾ ਨੀਵਾਂ ਮੁਨੀ ਜੁਗਾਂ ਤੋਂ
ਘੜਾ ਉਣੀਂਦੈ ਅੱਲ੍ਹਾ ਨੂੰ

ਸਾਹ ਜੋ ਸੁੱਚੇ ਕੇਸਰ ਫਰਗੇ
ਨਦੀਏ ਧਹੁਤੇ ਪੀਵੀਂ ਨਾ
ਫਹਿ ਨਾ ਸਕਣਾ ਸੋਹਣੇ ਤੀਕਰ
ਦੂਰ ਵਸੀਂਦੈ ਅੱਲ੍ਹਾ ਨੂੰ

ਇਸ਼ਕਾ ਤੇਰੇ ਘਰ ਦਾ ਦਰਜੀ
ਕੱਚੇ ਰੱਖਦੈ ਜ਼ਖ਼ਮਾ ਨੂੰ
ਖੁੱਲ੍ਹਦੇ ਜਾਵਣ ਹੋ ਕੇ ਦੂਣੇ
ਜਦ ਵੀ ਸੀਂਦੈ ਅੱਲ੍ਹਾ ਨੂੰ

ਪੱਲੇ ਕੁਝ ਵੀ ਨਹੀਓ ਫਿਰ ਵੀ
ਅੰਦਰੋਂ ਠੱਗੇ ਜਾਨੇ ਆਂ
ਪਤਾ ਕਰੋ ਖ਼ਾਂ ਚੁੱਪ ਚਪੀਤੇ
ਕੌਣ ਠਗੀਂਦੈ ਅੱਲ੍ਹਾ ਨੂੰ

ਸਾਹ ਫੀ ਵਿੰਦੈ ਪੂਰੇ ਸੂਰੇ
ਅਕਸ਼ਾਂ ਜੋਗੀ ਤੱਕਣੀ ਫੀ
ਸਾਨੂੰ ਅਸਲੋਂ ਸਾਡੇ ਜੋਗਾ
ਕਿਵੇਂ ਕਰੀਂਦੈ ਅੱਲ੍ਹਾ ਹੂ ॥



## ਮਿੱਠੀ ਧਰਤ

ਹੱਸੇਂ ਖੇਡਿਆਂ 'ਚ ਅਣਖੀ ਦਲੇਰ ਬਣਗੀ
ਮਿੱਠੀ ਧਰਤੇ ਤੂੰ ਮੱਲ੍ਹਿਆਂ ਦੇ ਢੇਰ ਬਣਗੀ

ਤੇਰੇ ਸਿਰ ਦਾ ਦੁਪੱਟਾ ਇਹ ਨਿਲੱਤਣਾ ਦੀ ਤਾਣ
ਟੁਰੇਂ ਸੂਰਜਾਂ ਦੁਆਲੇ ਤੂੰ ਸਵੇਰ ਬਣਗੀ

ਤੇਰੇ ਪੈਰਾਂ ਨੂੰ ਪਤਾਲ ਦਿਆਂ ਕੁੰਮਣਾ ਦਾ ਨਿੱਘ
ਵਣਾ ਬੂਟਿਆਂ ਨੂੰ ਪੌਣ ਦੀ ਘੁਮੇਰ ਬਣਗੀ

ਤੈਨੂੰ ਅੰਮੀਆਂ ਦੀ ਕੁੱਖ ਜਿਹਾ ਨੇਕੀਆਂ ਦਾ ਵਰ
ਅਸਾਂ ਪੁੱਤਰਾਂ ਨੂੰ ਮਾਵਾਂ ਵਾਲੀ ਮੇਰ ਬਣਗੀ

ਗੋਦ ਆਪਿਆਂ ਦੀ ਥੋਹਲ ਕਰੇਂ ਰਵਾਂ ਜਿਹੀ ਜਿੰਦ
ਤੰਦ ਉਲਝੇ ਨੂੰ ਧਰਤੇ ਅਟੇਰ ਬਣਗੀ

ਕੁੱਲ ਦੇਹੀਆਂ ਤੇ ਧਰਮਾਂ ਨੂੰ ਦਿੱਤੀਆਂ ਅਸੀਸਾਂ
ਕਦੇ ਕੀਤੀ ਨਹੀਂਓ ਗੱਲ ਤੂੰ ਮਤੇਰ ਬਣਗੀ ॥



# ਚੰਦਨ ਗੇਲੀ ਵਰਗਾ

ਤੂੰ ਤੇ ਇੰਜ ਦਾ ਨਹੀਂ ਮੈਂ ਸੋਹਣੇ
ਤੂੰ ਮੈਂ ਚੰਦਨ ਗੇਲੀ ਵਰਗਾ
ਤੂੰ ਤਾਂ ਹੁਸਨੋ ਆਬਸ਼ਰੀ ਮੈਂ
ਸਤੀਆਂ ਮੱਥੇ ਸੇਹਲੀ ਵਰਗਾ

ਤੂੰ ਅਸਰਾਰ ਮੈਂ ਅੰਦਰ ਕੋਨੇ
ਤੂੰ ਮੈਂ ਬੇਪਰਵਾਹੀਓ ਪੁੱਛਦਾ.
ਜਿਹੜਾ ਮੈਨੂੰ ਪਾਰ ਸਦੀਵੇ
ਤੂੰ ਉਸ ਲੱਲੇ ਬੇਲੀ ਵਰਗਾ

ਤੂੰ ਨੰਦਨ ਦੀ ਵੰਦਨ ਅੜਿਆ
ਤੂੰ ਮੈਂ ਪਿਆਲਾ ਅਮਰ ਕੁੰਡ 'ਚੋਂ
ਤੂੰ ਮੈਂ ਰਾਧਾ ਵਰਗਾ ਬੀਬਾ
ਸ਼ਾਮ ਕਰੀ ਅਠਖੇਲੀ ਵਰਗਾ

ਤੂੰ ਕੋਈ ਸਿਧਰਾ ਕਮਲਾ ਨਹੀਂ ਮੈਂ
ਤੂੰ ਤੇ ਸਿੰਦੂ ਧੁਰ ਬਿੰਦੂ ਮੈਂ
ਤੂੰ ਸੋਹਣੀ ਦੀ ਢਾਕ ਮੈਂ ਅੜਿਆ
ਇਸ਼ਕੋਂ ਨਵੀ ਨਵੇਲੀ ਵਰਗਾ
ਤੂੰ ਮੈਂ ਹੁੱਬ ਹਸ਼ਰ ਦਾ ਚਾਉ
ਤੂੰ ਕਿਰਦਾਰੀ ਅਤੇ ਅਭੇਤੀ
ਜਿਹੜੀ ਅਕਲੋਂ ਵੱਸ ਫ਼ਕੀਰਾਂ
ਰੱਬੀ ਕਿਸੇ ਪਹੇਲੀ ਵਰਗਾ

ਮਾਲਕ ਵੀ ਤੇ ਨੌਕਰ ਵੀ ਮੈਂ
ਮੇਰਾ ਜੀ ਪਰਚਾ ਦਿੰਦੋਂ ਤੂੰ
ਹੋ ਜਾਂਦੋਂ ਤੂੰ ਖਰਚਣ ਜੋਗਾ
ਤਲ਼ੀਏ ਪੌਲੀ ਧੇਲੀ ਵਰਗਾ

ਤੂੰ ਮੇਰੇ ਇਜ਼ਹਾਰ ਦਾ ਜਾਦੂ
ਰੂਪ ਦੀ ਧੁੱਪਾਂ ਸਾਵੇਂ ਖੜ੍ਹਦਾ
ਮੇਰੇ ਊਣੇ ਮੱਥੇ ਵਿੱਚੋਂ
ਢਲਦੀ ਸ਼ਾਮ ਦੁਮੇਲੀ ਵਰਗਾ

ਤੂੰ ਕੋਈ ਮੂਕ ਇਸ਼ਾਰਾ ਨਹੀਂ ਮੈਂ
ਤੂੰ ਪ੍ਰਤੱਖ ਪ੍ਰੇਮ 'ਚੋਂ ਰਿਸਦਾ
ਤੂੰ ਤਾਂ ਮੇਰੇ ਮਨ ਦੇ ਸਾਗਰ
ਵਸਲੋਂ ਧੇੜ੍ਹੀ ਨੇਰ੍ਹੀ ਵਰਗਾ
ਤੂੰ ਤੇ ਇੰਜ ਦਾ ਨਹੀਂ ਮੈਂ ਸੋਹਣੇ
ਤੂੰ ਮੈਂ ਚੰਦਨ ਗੇਲੀ ਵਰਗਾ ॥



# ਜਾਗ ਲੱਗੇ

ਜਾਗ ਲੱਗੇ ਤੇ ਜਿੰਦ ਕੁਰਬਾਨ ਕੀਤੇਂ
ਵਲੀ ਰੂਹਾਂ ਨੇ ਘਾਲਣਾ ਘਾਲ਼ੀਆਂ ਨੇ
ਬਾਜੀ ਅਣਖ ਦੀ ਅਣਖ ਦੇ ਨਾਲ ਖੇਡੀ
ਖੰਡੇ ਚੁੱਕੇ ਸੂ ਕੌਮ ਦਿਆਂ ਹਾਲ਼ੀਆਂ ਨੇ

ਮਾਵਾਂ ਦਿੱਤੀ ਸੂ ਧੀਆਂ ਨੂੰ ਮੱਤ ਕੋਰੀ
ਅੱਲ੍ਹੜ ਉਮਰ ਨੂੰ ਸਹਿਕਦਾ ਹੋਸ਼ ਛੱਡੋ
ਇਹਨਾ ਕੰਨਾਂ 'ਚ ਅਗਨ ਦੀ ਲਾਟ ਵਿੰਨ੍ਹੋ
ਜਿਹੜੇ ਕੰਨੀ ਮਜਾਜਣੀ ਵਾਲ਼ੀਆਂ ਨੇ

ਘੋੜੇ ਕਸ ਕਾਠੀ ਰਣਾ ਵਿੱਚ ਰਾਠੀ
ਪੀਰ ਪੀਰਾਂ ਦੇ ਸੀਸ ਲੁਹਾਂਵਦੇ ਨੇ
ਰੂਹਾਂ ਜਾ ਕਰਤਾਰ ਦੇ ਨਾਲ ਰਲ਼ੀਆਂ
ਦੇਗਾਂ ਜਦੋਂ ਵੀ ਗਈਆਂ ਉਬਾਲ਼ੀਆਂ ਨੇ

ਚੜ੍ਹੇ ਪਾਣੀਆਂ ਘੋੜੇ ਉਤਾਰ ਦਿੱਤੇ
ਪਾਰ ਕੀਤੇਂ ਤਾ ਫਤਹਿ ਬੁਲਾਂਵਦੇ ਨੇ
ਰਾਹ ਸੱਚ ਦੇ ਕਦੇ ਨਾ ਗਏ ਰੋਕੇ
ਬੜਾ ਰੋਕੇ ਹਨੇਰੀਆਂ ਕਾਲ਼ੀਆਂ ਨੇ

ਪੈਰੀਂ ਖ਼ਾਰ ਤੇ ਸੱਚ ਦੇ ਨਾਦ ਨੱਚੇ
ਜਿਹੜੇ ਨੱਚੇ ਸੀ ਆਦਿ ਜੁਗਾਦ ਨੱਚੇ
ਕੱਲਾ ਧੜ ਵੀ ਤਾਂਡਵੀ ਕਹਿਰ ਵਰਗਾ
ਜਿਹੜੇ ਬਾਬੇ ਨੇ ਸਿੱਖੀਆਂ ਪਾਲ਼ੀਆਂ ਨੇ ॥



# ਮੋਤੀ ਤਿੜਕ ਗਏ

ਐਸਾ ਕਿਹੜਾ ਜ਼ਹਿਰ ਸ਼ਿਕਾਰੀ ਛਿੜਕ ਗਏ
ਸੀਪਾਂ ਵਿੱਚੋਂ ਹੋਈਆਂ ਮੋਤੀ ਤਿੜਕ ਗਏ

ਮੋਤੀ ਹੋਵੇ ਰਾਜਾ ਕੁਝ ਵੀ ਆਂਹਦੇ ਨਾ
ਜੰਮੇ ਨਾ ਕੋਈ ਰਾਣੀ ਕਾਹਤੋਂ ਝਿੜਕ ਗਏ

ਪੈਰੋਂ ਭਾਰੀ ਹੋਈਆਂ ਧਰਤਾਂ ਕਿਸ ਵੇਲੇ
ਅੰਬਰ ਚੁੱਪ ਚਪੀਤੇ ਲੈ ਕੇ ਧਿੜਕ ਗਏ

ਚਾਨਣ ਦੀ ਚੌਧਰ ਨੂੰ ਘਾਟਾ ਪੈ ਜਾਣਾ
ਪਾ ਕੇ ਮੌਤ ਮਧਾਣੀ ਰਿਸ਼ਮਾ ਰਿੜਕ ਗਏ

ਸਮਝ ਲਿਉ ਕਿ ਧਰਤੀ ਪੈਰਾਂ ਹੇਠ ਨਹੀਂ
ਜਦ ਵੀ ਕਦੇ ਮਸੀਹੇ ਪੈਰੋਂ ਥਿੜਕ ਗਏ ॥



# ਇਹ ਚਿਹਰਾ ਫ਼ਰੀਦੀ

ਇਹ ਚਿਹਰਾ ਫ਼ਰੀਦੀ ਜੋ ਇਲਮਾਂ ਨੇ ਘੜਿਆ।
ਇਹ ਧਰਤੀ ਦੀ ਬੋਲੀ ਨੂੰ ਸੂਰਜ ਨੇ ਪੜ੍ਹਿਆ।
ਇਹ ਕਿੱਥੇ ਗ਼ਰੀਬਾਂ 'ਚ ਆਉਂਦੀ ਹੈ ਮੇਲਣ।
ਇਹ ਮਿੱਟੀ ਹਵਾਵਾਂ ਦੀ ਧੁਰ ਤੋਂ ਸਹੇਲਣ।
ਇਹ ਨਦਰਾਂ ਦੀ ਬੋਲੀ ਤੇ ਕਦਰਾਂ ਦੀ ਬੋਲੀ।
ਇਹ ਜਾਵੇ ਨਾ ਦੱਬੀ ਤੇ ਜਾਵੇ ਫਰੋਲ਼ੀ।
ਇਹ ਹਝੂਟਾਂ ਨੇ ਸਿੰਜੀ ਤੇ ਫ਼ਾਕੇ ਨੇ ਪੂਰੀ।
ਇਹ ਹੀਰਾਂ ਦਾ ਜੁੱਸਾ ਤੇ ਰਾਂਝੇ ਦੀ ਚੂਰੀ।
ਇਹ ਮਿਸਰਾਂ ਦਾ ਰੇਸ਼ਮ ਤੇ ਬੂਟੀ ਕਪਾਹੀ।
ਇਹ ਬਾਣੀ ਦਾ ਝਰਨਾ ਹੈ ਏਨੀ ਇਲਾਹੀ।
ਇਹ ਏਨੀ ਕੁ ਬੀਬੀ ਕਿ ਪਾਉਂਦੀ ਹੈ ਪੂਰੀ।
ਇਹ ਸਮਿਆਂ ਤੋਂ ਲਾਹੁੰਦੀ ਹੈ ਪਰਦੇ ਮਨੂਰੀ।
ਇਹ ਜਦ ਵੀ ਹੈ ਟੁੱਟੀ ਤੇ ਮੁੜਕੇ ਬਣੀ ਹੈ।
ਇਹ ਮਹਿੰਗੇ ਚੰਦੋਏ ਦੀ ਮਹਿੰਗੀ ਤਣੀ ਹੈ।
ਇਹ ਸ਼ੰਖਾਂ ਦੇ ਅੰਦਰ ਤੇ ਸਿੱਪੀਆਂ ਦੇ ਅੰਦਰ।
ਇਹ ਕੰਨੇ ,ਸਿਹਾਰੀ ਤੇ ਟਿੱਪੀਆਂ ਦੇ ਅੰਦਰ।
ਇਹ ਦਿੰਦੀ ਇਸ਼ਾਰੇ ਨੂੰ ਅਸਲੋਂ ਹੁੰਗਾਰਾ।
ਇਹ ਕਰਦੀ ਹੈ ਜ਼ੱਰਾ ਤੇ ਕਰਦੀ ਸਿਤਾਰਾ।
ਇਹ ਹੰਸਾਂ ਦੇ ਹਿੱਸੇ ਦਾ ਰੱਬੀ ਹੈ ਮੋਤੀ।
ਇਹ ਬਲ਼ਦੀ ਹੀ ਰਹਿੰਦੀ ਹੈ ਮੱਥੇ ਦੀ ਜੋਤੀ।
ਇਹ ਰਾਤਾਂ ਦੇ ਰਾਹਾਂ 'ਤੇ ਦੀਵੇ ਧਰੇਗੀ।
ਇਹ ਜਦ ਵੀ ਕਰੇਗੀ ਤਾਂ ਚਾਨਣ ਕਰੇਗੀ।
ਇਹ ਪੂਰਾ ਖ਼ਲਾਅ ਹੈ ਤੇ ਬਿੰਦੂ ਦੀ ਬੋਲੀ।
ਇਹ ਧੁਰ ਦੇ ਰਚੇਤਾ ਤੇ ਸਿੰਦੂ ਦੀ ਬੋਲੀ।
ਇਹ ਬਚਪਨ ਚੋਂ ਟੁਰਦੀ ਜਵਾਨੀ 'ਚੋਂ ਆਵੇ।
ਇਹ ਸਿਜਦੇ ਦੇ ਕਾਬਲ ਰਵਾਨੀ 'ਚੋਂ ਆਵੇ।

ਇਹ ਪੀਰਾਂ ਦੀ ਕੁੱਲੀ ਤੇ ਚੁੱਲ੍ਹੇ ਦੀ ਬੋਲੀ।
ਇਹ ਪੌਣਾ 'ਚੋਂ ਮਿੱਠੇ ਜੇ ਬੁੱਲ੍ਹੇ ਦੀ ਬੋਲੀ।
ਇਹ ਸਦੀਆਂ ਦੇ ਕੇਸਾਂ ਦੀ ਚਾਂਦੀ ਦੇ ਵਾਂਗੂ।
ਇਹ ਰਾਣੀ ਦੇ ਵਾਂਗੂ ਤੇ ਬਾਂਦੀ ਦੇ ਵਾਂਗੂ।
ਇਹ ਜੰਮੀ ਹੈ ਨੂਰੀ ਮਲੰਗਾਂ ਦੇ ਵਿਹੜੇ।
ਇਹ ਕਿੰਨੀ ਜ਼ਰੂਰੀ ਕਲੰਗਾਂ ਦੇ ਵਿਹੜੇ।
ਇਹ ਪੀਠੀ ਤੇ ਗੁੰਨ੍ਹੀ ਨੁਹਾਰਾਂ ਤੇ ਨਸਲਾਂ।
ਇਹ ਪਰ ਨਾ ਵਿਛੁੰਨੀ ਬਹਾਰਾਂ ਤੇ ਫਸਲਾਂ।
ਇਹ ਏਨੀ ਨਵੀਂ ਹੈ ਕਿ ਚੜ੍ਹਦੇ ਦੀ ਲਾਲੀ।
ਇਹ ਹੋਠਾਂ ਦੀ ਜ਼ੀਨਤ ਤੇ ਸ਼ਬਦਾਂ ਦੀ ਪਿਆਲੀ।
ਇਹ ਬੋਲੀ ਨੂੰ ਏਨਾਂ ਸ਼ਿੰਗਾਰੋ ਸਵਾਰੋ।
ਇਹ ਅਰਥਾਂ ਦੇ ਅੰਦਰ ਅਦੀਬੀ ਉਤਾਰੋ।



# ਮਿਰਗਾਂ ਦੇ ਬੱਚੇ

ਇਹ ਮਿਰਗਾਂ ਦੇ ਬੱਚੇ ਕਸਤੂਰੀ ਦੇ ਰੰਗ ਨੇ
ਇਹ ਪਾਣੀ ਨੇ ਸੁੱਚੇ ਤੇ ਪਾਣੀ ਤਾਂ ਜੁੱਗ ਨੇ

ਜੋ ਸੂਰਤੀ ਨਾ ਹੋਣੀ ਇਹ ਧੁਰ ਦੀ ਫ਼ਕੀਰੀ
ਮੈਂ ਇਹਨਾਂ ਦੇ ਨੈਣਾ ਦੀ ਅਸਲੋਂ ਅਮੀਰੀ

ਇਹ ਚੌਹੀਂ ਦਿਸ਼ਾਵੀਂ ਤੇ ਧੁਰ ਖੰਡ ਮੰਡਲ
ਜੁ ਰਿਸ਼ੀਆਂ ਦੇ ਰਸੀਏ ਇਲਾਹੀ ਕਮੰਡਲ

ਮੈ ਇਹਨਾ ਦੀ ਬੋਲੀ ਦੀ ਹਾਮੀ ਵੀ ਭਰਦਾਂ
ਇਹ ਜਦ ਵੀ ਨੇ ਰੋਂਦੇ ਤੇ ਕੂਕਾਂ ਤੋਂ ਡਰਦਾਂ

ਇਹ ਕੂੜੇ ਨੇ ਬਹੁਤੇ ਤੇ ਸਾਹਾਂ ਦੇ ਸੁੱਚੇ
ਇਹ ਮਿਰਗਾਂ ਦੇ ਬੱਚੇ ਨੇ ਵਾਵਾਂ ਤੋਂ ਉਚੇ

ਇਹ ਭਰਦੇ ਨੇ ਬਗਲਾਂ ਖਲਾਵਾਂ 'ਚ ਲਹਿੰਦੇ
ਇਹ ਰੱਬੀ ਨੇ ਹੁੰਦੇ ਇਹ ਜਿੱਥੇ ਵੀ ਰਹਿੰਦੇ

ਇਹ ਰੁੱਖਾਂ ਦੇ ਸਾਥੀ ਅਦੁੱਤੀ ਰਵੱਈਏ
ਮੈ ਇਹਨਾ ਨੂੰ ਜੰਗਲ ਦੇ ਸੱਦਾਂ ਗਵੱਈਏ

ਜੋ ਇਹਨਾ ਦੇ ਮੱਥੇ 'ਚੋਂ ਵਹਿੰਦਾ ਹੈ ਝਰਨਾ
ਹੈ ਝਰਨਾ ਵੀ ਕਾਹਦਾ ਇਬਾਦਤ ਦਾ ਕਰਨਾ

ਮੈਂ ਇਹਨਾ ਦੇ ਪਿੰਡੇ ਦੀ ਮਖ਼ਮਲ ਨੂੰ ਪਰਸਾਂ
ਜੁ ਪਰਸਾਂ ਤੇ ਲੱਗੇ ਕਿ ਕਾਮਲ ਨੂੰ ਪਰਸਾਂ

ਇਹ ਕੈਸੀ ਹੈ ਬਣਤਰ ਤੇ ਜਾਦੂਗਰੀ ਹੈ
ਐ ਮੌਲਾ ਇਹ ਬੱਚੇ ਤੇਰੀ ਦਿਲਬਰੀ ਹੈ

ਇਹ ਪੱਥਰ ਦੇ ਜੁੱਗ ਨੇ ਜੋ ਜੰਗਲ ਨੂੰ ਹਰਨਾ
ਮੈਂ ਦੱਸਾਂ ਕਿਵੇ ਇਹਨਾ ਮਿਰਗਾਂ ਨੇ ਮਰਨਾ

ਹੈ ਇਹੀ ਗੁਜ਼ਾਰਿਸ਼ ਤੇ ਇਹ ਇਲਤੇਜ਼ਾ ਹੈ
ਨਾ ਕੁਦਰਤ ਉਜਾੜੇ ਇਹ ਰੱਖੀ ਰਜ਼ਾ ਹੈ ॥



# ਰੁੱਸ ਗਏ ਨੇ ਨੀਰ

ਕਾਹਦੀਆਂ ਤੂੰ ਸੋਕਾ ਕੀਤੋਂ ਕੂੰਜਾਂ ਤੀ ਖੁਆਰੀਆਂ ਵੇ
ਪੱਤਣਾ ਤੋਂ ਰੁੱਸ ਗਏ ਨੇ ਨੀਰ
ਬੱਗੇ ਜਿਵੇਂ ਹੰਸ ਵਾਲੇ ਕਾਫ਼ਲੇ 'ਚੋਂ ਗੁਮਿਆ ਸੂ
ਹੰਸ ਨੂੰ ਰਲਾਉਣ ਵਾਲਾ ਪੀਰ

ਖਿੰਡੇ ਖਿੰਡੇ ਪੁੱਛਦੇ ਨੇ ਘੜੇ ਘੁਮਿਆਰ ਕੋਲੋਂ
ਕਿੱਥੇ ਸੋਹਣੀ ਢਾਕ ਸੋਹਣਾ ਸੀਰ
ਸਾਨੂੰ ਸਾਡੇ ਯਾਰ ਦੀਆਂ ਸੈਨਤਾ ਪਿਆਰੀਆਂ ਨੇ
ਅਸੀਂ ਨਹੀਉ ਤੁਮਦੇ ਸਕੀਰ

ਭਰੀਆਂ ਜਵਾਨੀਆਂ 'ਚ ਵਾਂਗ ਕੋਰੇ ਕੁੱਜਿਆਂ ਦੇ
ਆਪਿਆਂ ਨੇ ਹੋਵਣਾ ਫ਼ਕੀਰ
ਅਜੇ ਇਹਨਾ ਉਮਰਾਂ ਨੇ ਨੈਣਾ ਵਿੱਚ ਜੀਵਣਾ ਏ
ਹਾਅੜਾ ਹਾਅੜਾ ਆਂਦਰਾਂ ਨਾ ਚੀਰ

ਅਜੇ ਜਿਹੜੇ ਹਾਸਿਆਂ 'ਚੋਂ ਡੁੱਲ੍ਹਦੀ ਸੀ ਚਾਸ਼ਨੀ ਵੇ
ਮਾਰ ਸੁੱਟੇ ਸੱਜਰੇ ਜ਼ਮੀਰ
ਮੋਹਰਿਆਂ ਨੂੰ ਘੋਲ਼ ਘੋਲ਼ ਪੀਂਵਦੀਆਂ ਰਿਸ਼ਮਾ ਨੂੰ
ਦਵੀਂ ਕੋਈ ਇਸ਼ਕੋਂ ਅਖ਼ੀਰ

ਪੈਰਾਂ ਦੀਆਂ ਪੈੜਾਂ ਉਹਦੀ ਪੈੜ ਮਹਿਸੂਸਦੀਆਂ
ਪਿੰਡਾ ਪਰ ਜਾਪਦਾ ਕਸੀਰ
ਹਾਏ ਉਹਦੀ ਇੱਕੋ ਗੱਲਵੱਕੜੀ ਦੇ ਚੱਸ ਨੂੰ ਵੇ
ਜਨਮਾਂ ਤੋਂ ਬੰਧੀ ਤਦਬੀਰ ॥



# ਅੱਖਰ ਵਾਹ ਰਿਹੈ ਕੋਈ

ਸਫ਼ੇ ਤਲਵਾਰ 'ਤੇ ਰੱਖੇ ਤੇ ਅੱਖਰ ਵਾਹ ਰਿਹੈ ਕੋਈ
ਕਜ਼ਾ ਦੇ ਨਾਲ ਸੁੱਤਾ ਵੀ ਕਿ ਲੈਂਦਾ ਸਾਹ ਰਿਹੈ ਕੋਈ

ਅਸਾਂ ਮੋਢੇ ਜੋ ਟੰਗੀ ਹੈ ਇਹ ਬਗਲੀ ਯਾਰ ਦਾ ਖੁੱਸਾ
ਕਦੇ ਵੀ ਲਾਹ ਨਹੀਂ ਹੋਈ ਜੁਗਾਂ ਤੋਂ ਲਾਹ ਰਿਹੈ ਕੋਈ

ਮੈਂ ਧੋਅ ਕੇ ਪੈਰ ਪੀੜਾਂ ਦੇ ਸਦਾ ਮੱਥੇ ਨੂੰ ਲਾਏ ਨੇ
ਮੇਰੇ ਮਗਰੋਂ ਮੈਂ ਮੋਏ ਨੂੰ ਕਿ ਕਮਲਾ ਚਾਹ ਰਿਹੈ ਕੋਈ

ਹਿਜਰ ਦੇ ਸੇਕ ਸੜਦਾ ਵੀ ਜੋ ਹੱਸਣੋ ਬਾਜ ਨਾ ਆਇਆ
ਮੇਰੇ ਮੱਥੇ ਦੀ ਸਰਦਲ 'ਚੋਂ ਕਿ ਵੇਂਹਦਾ ਰਾਹ ਰਿਹੈ ਕੋਈ

ਇਹ ਮੰਜੀ ਹੈ ਜੋ ਪਿੰਜਰ ਦੀ ਪਲੀਤੀ ਕਾਣ ਦੀ ਮਾਰੀ
ਹੈ ਤੇਰੇ ਇਸ਼ਕ ਦਾ ਮਾਰਾ ਅਜੇ ਵੀ ਡਾਹ ਰਿਹੈ ਕੋਈ ॥



# ਜਾ ਵੇ ਇਸ਼ਕਾ

ਤੂੰ ਸਿਰਮੌਰ ਜਵਾਨੀ ਪਹਿਰੇ
ਕੁੰਡਾ ਨਾ ਖੜਕਾਇਆ ਕਰ
ਜਾ ਵੇ ਇਸ਼ਕਾ ਕਾਸਾ ਫੜਕੇ
ਬੂਹੇ 'ਤੇ ਨਾ ਆਇਆ ਕਰ

ਮੈ ਵੇਲੇ ਦਾ ਪੰਧ ਮੁਕੀਵਾਂ
ਉਮਰੋਂ ਆਥਣ ਢਾਵਰਿਆ
ਪੈਰੋਂ ਖੇਲਨ ਲੱਗੀਆਂ ਸਖੀਆਂ
ਪੈੜਾਂ ਨੂੰ ਰੁਸ਼ਨਾਇਆ ਕਰ

ਮੈਂ ਚੰਦਨ 'ਤੇ ਸਰਪਣ ਮੇਲ੍ਹੇ
ਤੇ ਮੈਂ ਪਰਸਾਂ ਸਰਪਣ ਨੂੰ
ਤੂੰ ਮਹਿਕਾਂ ਦਾ ਰਿਸ਼ਤਾ ਹੋ ਜਾ
ਰੂਹਾਂ ਨੂੰ ਭਰਮਾਇਆ ਕਰ

ਅਸਾਂ ਅਛੂਤਾਂ ਨੂੰ ਕਲਬੂਤਾਂ
ਸੁੱਚੇ ਮਰਹਮ ਦੇਵੇ ਨਾ
ਜਾ ਵੇ ਟੁਰ ਜਾ ਕਰੇ ਫ਼ਕੀਰੀ
ਅੱਲ੍ਹਾ ਅੱਲ੍ਹਾ ਗਾਇਆ ਕਰ

ਮਿੱਟੀ ਰੁੜ੍ਹਿਆਂ ਜਾਲ ਸਦੀਵਾਂ
ਤਖ਼ਤੀਂ ਸੀਰਤ ਪੱਥਰ ਦੀ
ਥੱਲੇ ਬੈਠੇ ਡਿੰਗਦੇ ਨਹੀਓ
ਨਸਲਾਂ ਨੂੰ ਸਮਝਾਇਆ ਕਰ

ਕਿੱਥੇ ਕਿਹੜੇ ਘਰ 'ਚੋਂ ਸੱਦਾਂ
ਏਨਾ ਤੂੰ ਅਣਭੋਲ ਨਹੀਂ
ਚੜ੍ਹਦੇ ਸੂਰਜ ਕੈਸੇ ਹੁੰਦੇ
ਝੁੰਮਣ ਦੇ ਕੇ ਜਾਇਆ ਕਰ ॥



# ਹਾਸਿਲ ਏ ਮੰਜ਼ਲ

ਹਾਸਿਲ ਏ ਮੰਜ਼ਲ 'ਤੇ ਤੈਨੂੰ ਕਹਿ ਰਿਹਾਂ ਐ ਰੌਸ਼ਨੀ
ਜੇ ਮਿਲੀ ਮੰਜ਼ਿਲ ਇਹ ਮੇਰੀ ਸਾਦਗੀ ਤੇ ਪੁਖ਼ਤਗੀ

ਤੂੰ ਮੇਰੇ ਕਿਰਦਾਰ ਮੇਰੇ ਇਸ਼ਕ ਨੂੰ ਭੰਡਣ ਦਾ ਕਰ
ਜੇ ਮਿਲੇ ਪੱਥਰ ਤਾ ਇਹ ਵੀ ਪੱਥਰਾਂ ਦੀ ਬੰਦਗੀ

ਕੌਣ ਕਹਿੰਦਾ ਹੈ ਮਸੀਹੇ ਸੂਲੀਆਂ 'ਤੇ ਚੜ੍ਹ ਗਏ
ਜ਼ਖ਼ਮ ਉਹਨਾ ਦੀ ਸ਼ਫ਼ਾ ਸੀ ਕਰ ਗਏ ਜੋ ਆਸ਼ਿਕੀ

ਜਿਸਮ ਅੰਨ੍ਹੇ ਹੋ ਰਹੇ ਨੇ ਮਰ ਰਹੀ ਹੈ ਰਹਿਬਰੀ
ਏ ਫ਼ਕੀਰੀ ਜਾਨਣ ਇਸਨੂੰ ਧਰਤ ਜਾਂਦੀ ਗ਼ਰਕਦੀ

ਕਾਜ਼ੀਆਂ ਤੇ ਪੰਡਤਾਂ ਨੂੰ ਕੀ ਪਤਾ ਕੀ ਸਾਕ ਨੇ
ਧਰਮ ਦੇ ਠੇਕੇ 'ਤੇ ਬੈਠੇ ਕਰ ਰਹੇ ਨੇ ਨੌਕਰੀ

ਮੈਂ ਜਦੋਂ ਮਸਰੂਫ਼ ਹੋਣਾ ਘਰ ਕਿਸੇ ਕੋਨੇ ਪਿਆ
ਮਾਂ ਮੇਰੀ ਮੈਨੂੰ ਬੁਲਾਏ ਇੰਜ ਜਿੰਦਾਂ ਜ਼ਿੰਦਗੀ

ਸ਼ੋਹਰਤਾਂ, ਮਗ਼ਰੂਰੀਆਂ, ਮਸ਼ਹੂਰੀਆਂ ਤੋਂ ਦੂਰ ਹਾਂ
ਯਾਰ ਭੁੱਖੇ ਸੌਂ ਗਏ ਤਾਂ ਭੱਠ ਪੈਂਦੀ ਸ਼ਾਇਰੀ ।।



# ਬੇਵਾ

ਮੈਂ ਉਸ ਬੇਵਾ ਨੂੰ ਮਿਲ ਆਇਆਂ
ਜਿਸ ਨੇ ਪੈਂਡੇ ਸਰ ਕੀਤੇ ਸੀ
ਅੱਜ ਉਹ ਵਿਹੜੇ ਪੱਥਰ ਹੋ ਗਏ
ਜਿਹੜੇ ਉਸਨੇ ਘਰ ਕੀਤੇ ਸੀ

ਹੁਣ ਉਸ ਘਰ ਦੇ ਜਿੰਨੇ ਜੀ ਨੇ
ਕੰਤ ਬਿਨਾ ਵੀ ਉਸਦੇ ਕੀ ਨੇ
ਉਸ ਚਿੜੀ ਨੂੰ ਬੋਟ ਨਾ ਪੁੱਛਦੇ
ਬੋਟਾਂ ਦੇ ਜਿਸ ਪਰ ਕੀਤੇ ਸੀ

ਰੂਹ ਵਿੱਚ ਰੂਹ ਦੀ ਮੇਖ ਪੁੜੇ ਨਾ
ਹਸਣੀਏ ਹੁਣ ਹਸ ਮੁੜੇ ਨਾ
ਹੁਣ ਉਹ ਸਰਵਰ ਥੇਹਾਂ ਵਰਗੇ
ਪਾਰ ਕਰਦੇ ਜੋ ਤਰ ਕੀਤੇ ਸੀ

ਮੈਂ ਉਸ ਦੇਹੀ ਨੂੰ ਕੀ ਜਾਣਾ
ਜਿਸ ਦੇਹੀ ਦਾ ਗੀਤ ਨਿਆਣਾ
ਕਿਹੜੇ ਕਰਮੋ ਗਈ ਸਰਾਪੀ
ਜਿਸ ਦੇਹੀ ਨੂੰ ਵਰ ਕੀਤੇ ਸੀ

ਪੁੱਛੇ ਆਪਣੀ ਪੱਥਰ ਚੁੱਪ ਨੂੰ
ਅੰਗਾਂ ਦੀ ਇਸ ਕੋਸੀ ਧੁੱਪ ਨੂੰ
ਸਾਵਰਿਆ ਕਿਉ ਕਰ ਗਿਉ ਊਣੇ
ਅੰਗ ਜੋ ਅਰਪਣ ਭਰ ਕੀਤੇ ਸੀ

ਪ੍ਰੀਤਮ ਸੀ ਤਾਂ ਰੱਬੀ ਰੱਖ ਸੀ
ਪ੍ਰੀਤਮ ਰੱਬ ਜਿਹਾ ਪ੍ਰਤੱਖ ਸੀ
ਫਿਰ ਹੁਣ ਉਸਨੂੰ ਡਰ ਗਿਰਝਾਂ ਦਾ
ਦੂਰ ਕਰਦੇ ਜੋ ਡਰ ਕੀਤੇ ਸੀ
ਮੈਂ ਉਸ ਬੇਵਾ ਨੂੰ ਮਿਲ ਆਇਆਂ
ਜਿਸ ਨੇ ਪੈਂਡੇ ਸਰ ਕੀਤੇ ਸੀ॥

# ਮਲੰਗਾ

ਫਾਫਾਂ ਦੀ ਓਹ ਪਹਿਰਨ ਪਹਿਨੇ
ਟੁਰਦੀ ਸ਼ੋਖ਼ ਕਦੀਮੀ ਗੰਗਾ
ਮੁੜ ਮੁੜ ਜੀਹਦੇ ਪੜ੍ਹੇਂ ਕਸੀਦੇ
ਰੂਹੋਂ ਰੂਹ ਨੂੰ ਜੀ ਕਰੰਗਾ
ਮੈਂ ਉਸ ਕੁੜੀ ਦਾ ਨਾਂ ਨਹੀ ਲੈਣਾ
ਪਰ ਮੈਂ ਦੱਸਾਂ ਇੱਖ ਮਲੰਗਾ

ਰੱਖੀ ਕੌਤਕ ਤੇ ਫਰਤਾਰਾ
ਪੀਰਾਂ ਦਾ ਇਹ ਪਾਰ ਉਤਾਰਾ
ਨੈਣਾ 'ਚੋਂ ਦਰਵੇਸ਼ੀ ਡੁੱਲ੍ਹੇ
ਭਰ ਲੈ ਯਗਲੀ ਆਣ ਮਲੰਗਾ
ਮੈਂ ਉਸ ਕੁੜੀ ਦਾ ਨਾਂ ਨਹੀਂ ਲੈਣਾ
ਪਰ ਮੈ ਦੱਸਾਂ ਇੱਖ ਮਲੰਗਾ

ਤਲੀਏ ਸੂਰਜ ਧਰ ਕੇ ਕਮਲੀ
ਹੱਸੇ ਧੁੰਦਲਾ ਕਰਕੇ ਕਮਲੀ
ਆਖਰ ਲਾਟ ਦੁਆਲੇ ਸੜਦੈ
ਕਮਲਾ ਕੋਈ ਅਣਭੋਲ ਪਤੰਗਾ
ਮੈਂ ਉਸ ਕੁੜੀ ਦਾ ਨਾਂ ਨਹੀਂ ਲੈਣਾ
ਪਰ ਮੈ ਦੱਸਾਂ ਇੱਖ ਮਲੰਗਾ

ਕਾਹਦੇ ਕਤ੍ਹੇ ਰੰਗਣ ਫੀਦੀ
ਰੱਖੀ ਗਹਿਣੇ ਮੰਗਣ ਫੀਦੀ
ਕੇਸੀਂ ਰਾਤਾਂ ਨੇ ਸਰਨਾਈਂ
ਚੰਨ ਟਕੀਏ ਮੱਥਾ ਨੰਗਾ
ਮੈਂ ਉਸ ਕੁੜੀ ਦਾ ਨਾਂ ਨਹੀਂ ਲੈਣਾ
ਪਰ ਮੈ ਦੱਸਾਂ ਇੱਖ ਮਲੰਗਾ ॥



# ਢੂਸਨ ਦੇਵੀ

ਵੇ ਮੈਂ ਟੂਸਾਂ ਰਾਣੀ ਚੌਸਦੀ
ਇਹ ਪੈ ਗਈ ਕਿਹੜੇ ਰਾਹ
ਵੇ ਮੈਂ ਚੌਧਰੀਆਂ ਨੇ ਲੁੱਟ ਸਈ
ਤੇ ਜੂਠੇ ਕੀਤੋਂ ਸਾਹ
ਮੇਰਾ ਸਬਰ ਸਲੀਕਾ ਢਹਿਕਿਆ
ਤੇ ਚੜ੍ਹੇ ਕਮਾਨੀ ਬਾਣ
ਵੇ ਮੈਂ ਸਾਰੇ ਸੋਧੇ ਰੱਜਕੇ
ਜਿਨ ਕੀਤੋਂ ਮੇਰਾ ਘਾਣ
ਮੇਰੇ ਅੰਦਰ ਅਗਨੀ ਸਬਰ ਦੀ
ਇਹ ਬਲਦੀ ਰਹਿਣੀ ਜਾਰ
ਵੇ ਤੂੰ ਉਸ ਵੇਲੇ ਨਾ ਬੋਹੜਿਉ
ਜਦ ਜ਼ਖ਼ਮੋਂ ਸੀ ਭਰਮਾਰ
ਮੈਨੂੰ ਆਖਣ ਲੋਕ ਕੁਲੱਛਣੀ
ਤੇ ਕਰਦੀ ਕੂੜੇ ਕੰਮ
ਆਖਾਂ ਆਪਣੀ ਧੀ ਦਾ ਅਣਖੀਓ
ਕਦੇ ਲਹਿੰਦਾ ਵੇਖੋ ਚੰਮ
ਆਉਣੀ ਫੇਰ ਸਬਰ ਨੂੰ ਘੁੰਮਣੀ
ਤੇ ਡੋਰੇ ਹੋਣੇ ਸਾਲ
ਰੁਲਦੀ ਪੱਤ ਸ਼ਰ੍ਹਾ ਵਿੱਚ ਲੱਖਣੀ
ਫਿਰ ਸਿਰ 'ਤੇ ਘੁੰਮੇ ਕਾਲ਼
ਟੂਸਾਂ ਘਰ ਘਰ ਜੰਮੂ ਅਣਖ ਦੀ
ਤੇ ਰਹੂ ਬਲਾਉਂਦੀ ਧਾਰ
ਸਾਰੇ ਕੂਕਰ ਧਾਰ ਧੁਲਾਵਣੇ
ਜੋ ਆਖਣ ਅਬਲਾ ਨਾਰ
ਵੇ ਮੈਂ ਟੂਸਾਂ ਰਾਣੀ ਚੌਸਦੀ
ਵੇ ਮੈਂ ਟੂਸਾਂ ਰਾਣੀ ਚੌਸਦੀ
ਮੈਂ ਸੱਦੀ ਸੀ ਗੁਲਨਾਰ
ਐਸੀ ਸਾਰ ਗ਼ਰੀਬੀ ਵਾਲੜੀ

ਤੇ ਕੀਤੀ ਤਾਰੋ ਤਾਰ
ਮੇਰਾ ਕੁੱਲ ਸ਼ਰੀਕਾ ਮਰ ਗਿਆ
ਤੇ ਕਰ ਗਏ ਅੱਖਾਂ ਬੰਦ
ਕਾਹਦੀ ਅੱਤ ਕਰਾਈ ਜ਼ੁਲਮ ਨੇ
ਤੇ ਕਿਰਚੇ ਗਏ ਸੀ ਦੰਦ
ਚੱਕੀ ਆਖਰ ਅੱਕ ਕੇ ਨਾਗਣੀ
ਤੇ ਕੱਢੇ ਘਰ ਘਰ ਫ਼ੈਰ
ਕੰਬੇ ਵੱਡੇ ਮਹਿਲ ਹਵੇਲੀਆਂ
ਤੇ ਹੱਟ ਪਰੇ ਦਾ ਵੈਰ
ਵੇ ਮੈਂ ਲਾਹੀਆਂ ਵੰਗਾਂ ਵੀਰੀਓ
ਤੇ ਲਾਹਿਆ ਤਨ ਤੋਂ ਪਿਆਰ
ਕੂਲ਼ੇ ਪਿੰਡੇ ਲੱਖੜ ਉੜ੍ਹ ਲਏ
ਤੇ ਪੋਟੇ ਕਰੇ ਕਟਾਰ
ਜੀਕਣ ਜੰਗਲ ਸ਼ੀਹਣੀ ਗਰਜਦੀ
ਇਉ ਬੋਲੇ ਮੇਰਾ ਖੰਡ
ਮੈਨੂੰ ਕਰਕੇ ਚੰਡੀ ਵਾਂਗਰਾ
ਤੇ ਕਾਦਰ ਵਿੱਚੋਂ ਚੰਡ
ਵੇ ਮੈਂ ਨੂਰਾਂ ਰਾਣੀ ਬੋਲਦੀ ॥



# ਅੰਤਰਮਨ

ਅੰਤਰਮਨ ਦੀ ਚੇਤਨਤਾ ਨੂੰ
ਛਿੱਟਾ ਦੇ ਕਸਤੂਰੀ ਦਾ
ਜਨਮਾ ਤੇਰੀ ਹੀਰ ਬਣੇਸਾਂ
ਮੁੱਲ ਮਿਲੇ ਜੇ ਚੂਰੀ ਦਾ

ਕੀ ਕਿਰਦਾਰ ਦਾ ਰੋਣਾ ਰੋਵਾਂ
ਬੇ ਕਿਰਦਾਰ ਸਦੀਵਾਂ ਮੈਂ
ਸੁੱਚੇ ਕਲਮੇ ਦੇ ਪਾਂਧੀ ਨੂੰ
ਕੱਜਣ ਮਿਲਿਆ ਘੂਰੀ ਦਾ

ਸੂਧਾ ਮਨੂਆ ਦੂਰ ਪਲੀਤੀ
ਚੰਚਲਤਾ ਦਰਵੇਸ਼ੀ ਦੀ
ਵਲੀ ਫ਼ਕੀਰਾਂ ਨੂਰੀ ਜਾਮੇ
ਐਵੇਂ ਨਹੀਓ ਲ਼ੂਰੀ ਦਾ

ਕੌਕਲ ਕੂਕ ਰਹੀ ਬਗਿਆਨੇ
ਸੁਣ ਸੀ ਕਾਦਰ ਲੱਲੀ ਨੂੰ
ਪਲਕਾਂ ਫਿਰਦੇ ਨੇੜੇ ਹੋ ਸੀ
ਰੌਲਾ ਨਹੀਓ ਦੂਰੀ ਦਾ

ਜਿੰਨਾ ਵੰਡਾਂ ਉਨਾ ਭਰ ਸਾਂ
ਭਰ ਭਰ ਦੇਵਾਂ ਉਮਰਾ ਤੀਂ
ਅੰਦਰ ਦਾ ਇੱਕ ਡੂੰਘਾ ਹਿੱਸਾ
ਆਪੇ ਬਹਿ ਕੇ ਪੂਰੀ ਦਾ

ਦੱਸੀਂ ਯਾਰ ਸਲੀਕਾ ਸਾਨੂੰ
ਦਰ ਦੀ ਆਉਣੀ ਜਾਣੀ ਦਾ
ਅੰਦਰ ਦੇ ਹੁਜਰੇ 'ਚੋਂ ਕਿੱਦਾਂ
ਚੜ੍ਹਦਾ ਨੂਰ ਹਜ਼ੂਰੀ ਦਾ ॥



# ਜਾ ਵੇ ਅੜਿਆ

ਜਾ ਵੇ ਅੜਿਆ ਇੰਜ ਕਿਉਂ ਮਿਲਦੈਂ
ਜੀਕਣ ਮਿਲਦੈ ਅੱਲ੍ਹਾ ਵੇ
ਇੰਜ ਦਾ ਮਿਲਣਾ ਗ਼ੈਰਾਂ ਵਰਗਾ
ਭਰ ਜਾਂਦਾ ਸੂ ਪੱਲਾ ਵੇ

ਮੈ ਤੋਂ ਟੁਰਦੀ ਤੂੰ ਦੇ ਤੀਕਰ
ਝਾੜ ਦਿਆਂ ਸੱਭ ਬੇ-ਲੋੜਾ
ਆ ਵੇ ਅੰਦਰ ਖਿੱਚ ਕੇ ਤੰਦਰ
ਬੋਲੀਂ ਮੈਂ 'ਤੇ ਹੱਲਾ ਵੇ

ਤੂੰ ਏ ਸੁੱਚਾ ਤ੍ਰੇਤੇ ਵਰਗਾ
ਮੈ ਆ ਗ਼ਾਰ ਦੁਆਪਰ ਦੀ
ਮੇਰੀ ਤਾਂ ਅਗਨਾਰੀ ਬੋਲੀ
ਤੇਰਾ ਬੋਲ ਸਵੱਲਾ ਵੇ

ਪੀ ਪੀ ਗੰਧਲੇ ਆਠਰ ਗਈ ਆਂ
ਸੁੱਚੇ ਪਾਣੀ ਗੁੱਨ੍ਹੀਂ ਤੂੰ
ਕਰਦੇ ਵਹਿਣ ਪਿਆਸੀ ਵੱਲੇ
ਕਿਹੜੀ ਗੁੱਠੇ ਚੱਲਾ ਵੇ

ਭੀਲਣ ਦੇ ਤੂੰ ਟੁੱਕਰ ਚਾਵੀਂ
ਰਾਮ ਬਰੋਬਰ ਤੱਕਾਂ ਮੈ
ਜੂਠੇ ਕਰ ਸਾਂ ਸਾਵੇਂ ਧਰ ਸਾਂ
ਖਾਵੇਂ ਬਹਿ ਕੇ ਕੱਲਾ ਵੇ

ਨੈਣੋ ਬਾਹਰ ਖਲ੍ਹੋਂਦਾ ਨਹੀਉ
ਅੰਦਰ ਵੜ ਕੇ ਬਹਿ ਜਾਨੈ
ਤਨ ਦੇ ਸੱਕ ਅਜੇ ਵੀ ਸੁੱਚੇ
ਹਾਏ ਤੂੰ ਕਿੰਨਾ ਝੱਲਾ ਵੇ ॥



# ਨਰ ਬੋਲਦੇ ਨੇ

ਇਹ ਆਪਣੇ ਅਕੀਦੇ ਤੋਂ ਮਰ ਬੋਲਦੇ ਨੇ
ਜੋ ਮਾਦਾ ਦੇ ਅੰਗਾਂ 'ਚੋਂ ਨਰ ਬੋਲਦੇ ਨੇ
ਹੈ ਕਿੱਥੇ ਸਲੀਕੇ 'ਚ ਹੁਸਨਾਂ ਦੀ ਦੇਵੀ
ਜੋ ਨਫ਼ਸਾਂ ਤੋਂ ਹਾਰੇ ਨੇ ਡਰ ਬੋਲਦੇ ਨੇ
ਜੋ ਮਾਦਾ ਦੇ ਅੰਗਾਂ 'ਚੋਂ ਨਰ ਬੋਲਦੇ ਨੇ
ਹੈ ਗਹਿਣਾ ਫ਼ਰੀਦੀ ਹਲੀਮੀ ਤੇ ਸੰਗਾਂ
ਉਹ ਕੀਕਣ ਚੜ੍ਹਾਵੇ ਅਦੀਬਾਂ ਤੋਂ ਵੰਗਾਂ
ਤੂੰ ਉਹਨਾਂ ਦਰਾਂ ਦੀ ਕਹਾਣੀ ਨਾ ਛੇੜੀਂ
ਜੋ ਪਿੱਲੀ ਜ਼ਮੀਰੀਂ 'ਚੋਂ ਘਰ ਬੋਲਦੇ ਨੇ
ਜੋ ਮਾਦਾ ਦੇ ਅੰਗਾਂ 'ਚੋਂ ਨਰ ਬੋਲਦੇ ਨੇ
ਇਹ ਕਿਹੜੇ ਖੁਮਾਰਾਂ ਦੀ ਹਾਮੀ ਦੇ ਜਾਏ
ਇਹ ਕਿਨੇ ਪਲੀਤੇ ਗ਼ੁਲਾਮੀ ਦੇ ਜਾਏ
ਜੋ ਅੰਦਰ ਉਤਾਰੇ ਸਮਾਧੀ ਤੋਂ ਮੁਨਕਰ
ਇਹ ਬਹਿ ਕੇ ਗ਼ੁਨਾਹਾਂ ਦੇ ਦਰ ਬੋਲਦੇ ਨੇ
ਜੋ ਮਾਦਾ ਦੇ ਅੰਗਾਂ 'ਚੋਂ ਨਰ ਬੋਲਦੇ ਨੇ ॥



## ਮੁਨਕਰ ਆਂ

ਮੰਦਰ ਮਸਜਿਦ ਗੁਰੂ ਘਰਾਂ ਨੇ ਕਿੰਨੀ ਭੇਟੇਂ ਖਾ ਲਈ ਏ
ਜੇ ਤੂੰ ਰੱਬਾ ਇਹੀ ਚਾਹੁੰਨੈ ਫਿਰ ਮੈਂ ਤੈਥੋਂ ਮੁਨਕਰ ਆਂ

ਜੇ ਕੁਝ ਲੋਕਾਂ ਦੇ ਮੈਂ ਨੰਗ ਢਕੀਵਾਂ ਤੈਥੋਂ ਬਿਨ ਪੁੱਛੇ
ਕਹਿ ਛੱਡੀ ਤੂੰ ਕਾਫ਼ਰ ,ਮੈਂ ਵੀ ਆਹਨਾ ਕਿ ਮੈਂ ਕਾਫ਼ਰ ਆਂ

ਤੇਰੇ ਦਰ 'ਤੇ ਸੰਗ-ਏ-ਮਰਮਰ ਜੜ੍ਹ ਨੀ ਸਕਦਾ ਯਾਰੜਿਆ
ਨਾ ਹੀ ਕਦੇ ਮਿਜਾਜ਼ੀ ਕੀਤੀ ਨਾ ਹੀ ਏਨਾ ਸਾਬਰ ਆਂ

ਪੈਰਾਂ ਥੱਲੇ ਲੈ ਕੇ ਤੇਰੇ ਬੁੱਤ ਘੜੇ ਜੋ ਲੋਕਾਂ ਨੇ
ਮੈ ਉਹਨਾ ਦੇ ਅੱਗੇ ਨਿਵ ਜਾਂ ਕੀ ਮੈ ਤੇਰਾ ਨੌਕਰ ਆਂ

ਮੇਰਾ ਰੱਬ ਅਮਲ ਦਾ ਮੋਹਣਾ ਨਾ ਹੀ ਉਹਦਾ ਰੂਪ ਕੋਈ
ਉਹ ਤਾ ਨੇਕੀ ਅਮਲਾਂ ਅੰਦਰ ਰਹਿੰਦਾ ਧੁਰ ਤੋਂ ਹਾਜ਼ਰ ਆਂ ॥



# ਛੁਟਕਾਰ

ਧਰਮ ਸੰਕਟ ਹੀ ਰਿਹਾ ਛੁਟਕਾਰ ਦਾ
ਮਾਰਦਾ ਦੋਹਾਂ ਨੂੰ ਅਸਲੋਂ ਮਾਰਦਾ
ਜਾਰ ਨੇ ਛੋਹਿਆ ਨਾ ਪਿੰਜਰ ਨੂੰ ਕਦੇ
ਫਹਿਮ ਹੈ ਪਿੰਜਰ ਨੂੰ ਆਪਣੇ ਭਾਰ ਦਾ

ਅਕਲ ਪੁਖ਼ਤਾ ਹੈ ਤਾਂ ਦੇਹੀ ਕੰਮ ਦੀ
ਜੇ ਨਹੀਂ ਤਾਂ ਕੂੜ ਝਾਂਜਰ ਚੰਮ ਦੀ
ਮੈਂ ਕਿਹਾ ਕਿ ਡੋਬਦੈਂ ਕਿਉਂ ਸੋਹਣਿਆ
ਉਹ ਕਹੇ ਕਿ ਡੋਬ ਕੇ ਮੈਂ ਤਾਰਦਾ

ਹੈ ਸਮੁੰਦਰ ਜੋ ਖਲਾਈ ਜੂਨ ਹੈ
ਪੜ੍ਹ ਨਹੀ ਹੋਇਆ ਕੋਈ ਮਜਮੂਨ ਹੈ
ਜਾਪਦਾ ਹੈ ਦੂਰ ਤੋਂ ਜੋ ਚਮਕਦਾ
ਢੇਰ ਭੈੜਾ ਜਜ਼ਬਿਆਂ ਦੀ ਗ਼ਾਰ ਦਾ

ਇਸ਼ਕ ਤੋਂ ਅੱਗੇ ਜੋ ਅਗਨੀ ਦਹਿਕਦੀ
ਨਫ਼ਸ ਨਾ ਕਾਬੂ ਜੋ ਮੂੜ੍ਹੋ ਸਹਿਕਦੀ
ਜੋ ਕਹੇ ਫਾਫਾਂ ਨਾ ਨਜ਼ਰੋਂ ਛੁੱਟੀਆਂ
ਇੱਕ ਫੀ ਆਦਮ ਨਹੀਂ ਕਿਰਦਾਰ ਦਾ

ਕੀ ਕਰਾਂ ਕਿ ਜੁੱਗ ਉਦਾਸੇ ਝਾਕਦੇ
ਪਰਤ 'ਤੇ ਆਏ ਤੇ ਪਿਆਸੇ ਝਾਕਦੇ
ਗਾ ਨਹੀਂ ਹੋਣਾ ਕਿਸੇ ਅਗਨਾਰ ਨੂੰ
ਮੈਂ ਨਕੀਬਾ ਹਾਂ ਤੇਰੇ ਦਰਬਾਰ ਦਾ ॥



# ਸੱਜਣ ਜੀ

ਸੱਜਣ ਜੀ ਤੂੰ ਮੇਰਾ ਰਹਿਣਾ
ਤੋਹਮਤ ਦੇ ਜਾਂ ਨਾਵਾਂ ਦੇ
ਅੰਬਰ ਦੀ ਇਸ ਚਾਦਰ ਥੱਲੇ
ਚਾਨਣ ਨੂੰ ਪਰਛਾਵਾਂ ਦੇ

ਮੇਰੀ ਬੇਪਰਵਾਹੀ ਅੰਦਰ
ਵੱਸਦਾ ਮੈਂ ਤੂੰ ਪ੍ਰੀਤਮ ਜੀ
ਮੈਂ ਤਾਂ ਤੇਰਾ ਬਿਰਹਾ ਚਾਇਆ
ਹਉਕੇ ਦੇ ਜਾਂ ਹਾਆਵਾਂ ਦੇ

ਹੰਝ ਪਿਆਰੇ ਮੋਤੀ ਸਾਰੇ
ਹੋ ਗਏ ਮਾਲਾ ਜੋਗੀ ਦੀ
ਤੇਰੇ ਦਰ ਜੋ ਲੈ ਕੇ ਆਈਆਂ
ਉਹੀ ਢੇਰ ਖੜਾਵਾਂ ਦੇ

ਮੈਂ ਤੋਂ ਮੈਂ ਦੇ ਤੀਕਰ ਆਉਣਾ
ਕਰਮੋਂ ਔਖਾ ਮੇਰੇ ਲਈ
ਪੀੜੋਂ ਬਿੰਨ੍ਹਿਆ ਅੱਖਰ ਦੇਵੀਂ
ਭਾਵੇਂ ਟਾਵਾਂ ਟਾਵਾਂ ਦੇ

ਤਨ ਦੇ ਤਿੜਕੇ ਮੁੜਦੇ ਵਾਰੀ
ਮਨ ਦੇ ਤਿੜਕੇ ਮੁੜਨਾ ਨਾ
ਭਾਵੇਂ ਲੱਖਾਂ ਪਾ ਆਉਸੀਆਂ
ਭਾਵੇਂ ਚੂਰੀ ਕਾਵਾਂ ਦੇ ॥



# ਮੋਏ ਪੁੱਤ

ਉੱਡ ਗਏ ਕੰਧੋਲੀਆਂ ਤੋਂ ਮੋਰ ਘੁੱਗੀਆਂ
ਚੁੱਲ੍ਹਿਆਂ 'ਚ ਮਾਵਾਂ ਦੀਆਂ ਭੁੱਬਾਂ ਉੱਗੀਆਂ

ਕਿੱਥੇ ਲੈ ਕੇ ਤੁਰ ਗਿਉ ਪੁੱਤ ਮੋਮਨਾ
ਚਾੜ੍ਹ ਛੱਡੀ ਕਾਫ਼ਰਾਂ ਦੀ ਰੁੱਤ ਮੋਮਨਾ

ਕੂਲ਼ੇ ਕੂਲ਼ੇ ਪੈਰਾਂ ਨਾਲ ਕਰ ਘਾਣੀਆਂ
ਲਿੱਪਣੇ ਨਾ ਕੋਠੇ ਰਾਣੀਆਂ ਸਵਾਣੀਆਂ

ਵੀਣੀ ਸੰਗ ਵੰਗਾਂ ਖਹਿੰਦੀਆਂ ਤੇ ਕਹਿੰਦੀਆਂ
ਕੀਹਦੀਆਂ ਉਡੀਕਾਂ ਵਿੱਚ ਅੱਖਾਂ ਵਹਿੰਦੀਆਂ

ਹਿਜਰਾਂ ਦੇ ਪੈਂਡੇ ਤੇ ਜ਼ਰੀਬ ਸੱਧਰਾਂ
ਹਾਅੜਾ ਹਾਅੜਾ ਕਿਨੀਆਂ ਗ਼ਰੀਬ ਸੱਧਰਾਂ

ਤੁਰੇ ਜਦੋਂ ਹਉਕਿਆਂ ਦੀ ਪੀੜ ਹਰਦੀ
ਮਰਦੀ ਵੇ ਸੀਬੋ ਤੇਰੀ ਰੋਜ਼ ਮਰਦੀ

ਸਬਰਾਂ ਦਾ ਜਬਰਾਂ 'ਤੇ ਜੋਰ ਕੋਈ ਨਾ
ਪਹਿਲਾਂ ਵਾਲੀ ਪੈਰਾਂ ਵਿੱਚ ਲੋਰ ਕੋਈ ਨਾ

ਰੋਹੀਆਂ ਹੋਏ ਵਿਹੜਿਆਂ 'ਚ ਰੁੱਲ ਮਰ ਗਏ
ਬਾਪੂ ਤੇਰੇ ਛਮਲੇ ਦੇ ਸੁੱਲ ਮਰ ਗਏ

ਦੱਸ ਕਿਹੜੇ ਖ਼ੂਨ ਦੇ ਉਬਾਲ਼ ਭਾਲ਼ਦੈਂ
ਕਿਹੜੀਆਂ ਡੰਗੋਰੀਆਂ ਤੇ ਸਾਲ ਭਾਲ਼ਦੈਂ

ਟੁਰ ਗਏ ਨੇ ਗੁੱਟ ਨਾਲ ਰੱਖ ਟੁਰ ਗਈ
ਰੱਖੜੀ ਦੀ ਰੀਝ ਹੋ ਕੇ ਵੱਖ ਟੁਰ ਗਈ

ਪੇਕਿਆਂ 'ਚ ਮੁੜ ਮੁੜ ਵੀਰ ਲੱਭਦੀ
ਅੰਮੜੀ ਦਾ ਜਾਇਆ ਸੁੱਚਾ ਸੀਰ ਲੱਭਦੀ

ਕੰਧਾਂ ਮਰ ਜਾਂਦੀਆਂ ਤੇ ਘਰ ਮਰਦੇ
ਸ਼ਗਨਾਂ ਦੇ ਅੰਬਾਂ ਵਾਲੇ ਦਰ ਮਰਦੇ

ਸੱਥ ਵਿੱਚ ਤੇਰਾ ਘਰ ਬਾਰ ਪੁੱਛਦੇ
ਛਿੰਦਿਆ ਵੇ ਤੇਰੇ ਸਾਰੇ ਯਾਰ ਪੁੱਛਦੇ



# ਨਜ਼ਾਰਾ

ਆਸ਼ਕੀ ਦਾ ਹੀ ਪਸਾਰਾ ਦੇਖਿਆ
ਨਜ਼ਰ ਨੇ ਐਸਾ ਨਜ਼ਾਰਾ ਦੇਖਿਆ
ਸੀਸ ਲੱਥੇ ਨੇ ਤੇ ਰਹਿਤਾਂ ਜਿਊਂਦੀਆਂ
ਚੱਲਿਆ ਦੇਹਾਂ 'ਤੇ ਆਰਾ ਦੇਖਿਆ

ਜਿਸਮ 'ਤੇ ਕਿੱਲਾਂ ਤੇ ਮੱਥੇ ਖ਼ਾਰ ਨੇ
ਉਹ ਫਰਿਸ਼ਤੇ ਨੇ ਤੇ ਪਰਲੇ ਪਾਰ ਨੇ
ਮਿੱਟੀਆਂ ਦਾ ਇਸ਼ਕ ਮੇਲ਼ੇ ਯਾਰ ਨੂੰ
ਮੈਂ ਕਿਸੇ ਫ਼ੱਕਰ ਦਾ ਢਾਰਾ ਦੇਖਿਆ

ਪਰਦਿਆਂ ਅੰਦਰ ਹੀ ਮਿਲਦਾ ਯਾਰ ਹੈ
ਜੋ ਹਿਯਾਤੀ ਹੈ ਇਹ ਘੜੀਆਂ ਚਾਰ ਹੈ
ਇਸ਼ਕ ਨੇ ਡੋਬੇ ਨੇ ਸਾਰੇ ਜਾਣਕੇ
ਕੌਣ ਕਹਿੰਦਾ ਹੈ ਕਿਨਾਰਾ ਦੇਖਿਆ

ਜ਼ਹਿਰ ਦੇ ਪਿਆਲੇ ਤੇ ਅਸਲੋਂ ਸੂਲ਼ੀਆਂ
ਆਸ਼ਕਾਂ ਨੂੰ ਮਖ਼ਮਲਾਂ ਤੋਂ ਕੂਲ਼ੀਆਂ
ਲੱਗੀਆਂ ਹੋਵਣ ਤੇ ਮਿੱਠਾ ਹੋਂਵਦੈ
ਮੈਂ ਕਦੇ ਹੰਝੂ ਨਾ ਖ਼ਾਰਾ ਦੇਖਿਆ

ਮਾਰਦਾ ਰਿੰਦਾ ਦੇ ਪੱਥਰ ਮਾਰਦਾ
ਮੁੱਲ ਇਹੀ ਹੈ ਅਸਾਂ ਦੇ ਪਿਆਰ ਦਾ
ਪੀਂਵਦੇ ਰਹਿਣਾ ਹੈ ਫਿਰ ਵੀ ਚਾਨਣੀ
ਪਰਸਦਾ ਮੁੜ ਕੇ ਪਿਆਰਾ ਦੇਖਿਆ

ਆ ਕਦੇ ਰਿਸ਼ੀਆਂ ਨੂੰ ਵਰ ਦੇ ਸੁਪਨ ਦਾ
ਬੇ-ਘਰੇ ਨੂੰ ਯਾਰ ਘਰ ਦੇ ਸੁਪਨ ਦਾ
ਮੈਂ ਕਈ ਜਾਮੇ ਅਧੂਰੇ ਛੱਡਦਾ
ਟੁੱਟਦਾ ਜਨਮਾ ਤੋਂ ਤਾਰਾ ਦੇਖਿਆ

## ਸ਼ੋਖ਼ੀਆਂ

ਹਮ ਉਮਰ ਭੰਡਣਗੇ ਅਸਲੋਂ ਸ਼ੋਖ਼ੀਆਂ
ਜਾਣਦਾ ਹੁੰਦਾ ਤਾਂ ਮੁੜ ਨਾ ਆਂਵਦਾ

ਮੈਂ ਕਿਸੇ ਕੋਨੇ ਕੁਲਹਿਣੀ ਜੂਨ ਨੂੰ
ਇੰਜ ਨਾ ਉਮਰਾਂ ਦੇ ਤਰਲੇ ਪਾਂਵਦਾ

ਕੀ ਪਤਾ ਸੀ ਰੋਗ ਲੱਗਣੇ ਹੱਸਿਆਂ
ਪੀੜ ਜੋ ਢਿੱਡੋਂ ਸੀ ਉਸਨੂੰ ਚਾਂਹਵਦਾ

ਟੰਗਕੇ ਟੁਰਿਆ ਸਲੀਬਾਂ 'ਤੇ ਵਸਲ
ਟੁਰ ਗਿਆ ਹਿਜਰਾਂ ਨੂੰ ਮੈਂ ਵੀ ਗਾਂਵਦਾ

ਉਸਨੂੰ ਆਖੋ ਨਾ ਛਾਣੇ ਖਾਕ ਨੂੰ
ਕਬਰ ਮੇਰੀ 'ਤੇ ਜ਼ੋ ਦੀਵੇ ਲਾਂਵਦਾ

ਖਾਂਵਦਾ ਪੱਥਰ ਜੋ ਆਇਆ ਸੀ ਕਦੇ
ਖਾਂਵਦਾ ਪੱਥਰ ਮਸੀਹਾ ਜਾਂਵਦਾ ..........



# ਪਰਦੱਖਣਾ

ਮੇਰੀਆਂ ਸੋਚਾਂ 'ਚ ਅਗਨੀ ਦਹਿਕਦੀ
ਦਹਿਕਦੇ ਅਸ਼ਆਰ ਮੇਰੀ ਕਲਮ ਚੋਂ
ਕਰ ਰਿਹਾਂ ਪਰਦੱਖਣਾ ਮੈਂ ਧਰਤ ਦੀ
ਝਾਤੀਆਂ ਨਾ ਮਾਰ ਮੇਰੀ ਕਲਮ 'ਚੋਂ

ਪਰਦਿਆਂ ਦੇ ਵਿੱਚ ਹੀ ਤੂੰ ਰਹਿਣ ਦੇ
ਇਸ਼ਕ ਨੂੰ ਪਿੰਜਰ ਦੇ ਅੰਦਰ ਵਹਿਣ ਦੇ
ਠਾਰ ਸਕਦਾਂ ਏ ਜੇ ਬਣਕੇ ਰਹਿਮਤਾਂ
ਤਪਦਿਆਂ ਨੂੰ ਠਾਰ ਮੇਰੀ ਕਲਮ 'ਚੋਂ

ਬੇ-ਵਸਾਹੀ , ਬੇ-ਜਕੀਨੀ, ਬੇ-ਹਯਾ
ਬੰਸ ਇਹੀ ਦੋ ਪਿਰਾਂ ਦਾ ਫਾਸਲਾ
ਜੇ ਮੁਰੀਦੀ ਮਰਦਿਆਂ ਵੀ ਸੱਖਣੀ
ਜਾ ਚਲਾ ਜਾ ਯਾਰ ਮੇਰੀ ਕਲਮ 'ਚੋਂ

ਨੇਰ੍ਹਿਆਂ ਨੂੰ ਨਾਪਣਾ ਵੀ ਸੁਖਨ ਹੈ
ਨਾਪਣਾ ਪਟਬੀਜਨੇ ਪਟਵਾਰੀਆਂ
ਇੰਜ ਵਿਰਲੀ ਤੋਰ ਮੇਰੇ ਅਹਿਦ ਦੀ
ਪੁੱਜਦੀ ਹੈ ਪਾਰ ਮੇਰੀ ਕਲਮ 'ਚੋਂ

ਮੈਂ ਬਦੀ ਵਿੱਚ ਰੋਹੜ ਦਿੰਦਾ ਜੇ ਖੁਦੀ
ਝੱਖੜਾਂ ਨੂੰ ਰੁਮਕਣਾ ਨਾ ਆਂਵਦਾ
ਆ ਕਦੇ ਤਾਂ ਆ ਵੇ ਹੌਕਾ ਦੇ ਸਹੀ
ਢੋਹ ਲਈ ਇਹ ਭਾਰ ਮੇਰੀ ਕਲਮ 'ਚੋਂ

ਸਾਗਰਾਂ ਦੇ ਸਰ ਹੀ ਯੈਂਦੋਂ ਸਹਿਤੀਆਂ
ਸਾਰ ਉੁਹਦੀ ਯੈ ਇਹ ਜਿਸ ਤੋਂ ਨੇ ਘਏ
ਫਰਕਿਆਂ ਦੀ ਧਰਤ ਫਹਿੰਦੀ ਜੋ ਨਦੀ
ਅੱਖਰਾਂ ਨੂੰ ਤਾਰ ਮੇਰੀ ਕਲਮ 'ਚੋਂ ॥



# ਬੰਦੇ ਵਾਲੀ

ਬੰਦੇ ਵਾਲੀ ਜਦ ਵੀ ਦੁੱਖੜੇ ਫੋਲੇਗੀ
ਅਸਲੋਂ ਅੰਦਰ ਬੈਠੀ ਔਰਤ ਬੋਲੇਗੀ

ਬੰਦਾ ਹੋ ਕੇ ਵੀ ਮੈਂ ਬੰਦੇ ਵਰਗਾ ਨਹੀਂ
ਪਰ ਉਹ ਮੇਰੇ ਅੰਦਰ ਬੰਦਾ ਟੋਹਲੇਗੀ

ਨਜ਼ਰੋਂ ਨੀਵਾਂ ਹੋ ਕੇ ਅੰਦਰ ਵੇਖਾਂਗਾ
ਰੂਹ ਦੀ ਬਾਰੀ ਰੂਹੋਂ ਜਦ ਵੀ ਖੋਹਲੇਗੀ

ਮੈਂ ਤਾਂ ਅਕਸਰ ਕਾਮੀ ਹਾਸੇ ਤੋਲਾਂਗਾ
ਉਹ ਜੇ ਤੋਲੇਗੀ ਤਾਂ ਹਾਅਵਾਂ ਤੋਲੇਗੀ

ਮੈਂ ਮੰਦਰ ਦੇ ਅੰਦਰ ਵੀ ਸਾਂ ਡੋਲ ਗਿਆ
ਉਹ ਕੋਠੇ 'ਤੇ ਰਹਿ ਕੇ ਵੀ ਨਾ ਡੋਲੇਗੀ

ਖੰਡਾਂ ਬ੍ਰਹਿਮੰਡਾਂ ਨੇ ਢੋਈ ਦੇਣੀ ਨਾ
ਜੇ ਉਹ ਰੋਲੇਗੀ ਤਾਂ ਐਸਾ ਰੋਲੇਗੀ ॥



# ਕਿਰਦਾਰ

ਹੁਣ ਕਿਰਦਾਰ ਦਾ ਅੱਖਰ ਸੁਣਿਐ
ਹੁਣ ਕਿਰਦਾਰ ਸੰਭਾਲਣ ਜੋਗੈ
ਪੱਥਰ ਖਾ ਖਾ ਮਿਲੀ ਫ਼ਕੀਰੀ
ਹੁਣ ਇਹ ਪਿੰਜਰ ਪਾਲਣ ਜੋਗੈ

ਹੁਣ ਚੋਭਾਂ ਨੇ ਸੀਤੇ ਨਖ਼ਰੇ
ਮੈਂ ਜੋ ਯਾਰ ਦੇ ਸੂਹਰੇ ਕੀਤੇ
ਜੀਹਦੇ ਨਾਲੂ 'ਚੋਂ ਮੈਂ ਖਿੜਿਆ
ਫੁੱਲ ਉਸੇ ਹੀ ਮਾਲਣ ਜੋਗੈ

ਹੁਣੇ ਹੁਣੇ ਹੀ ਬਗਲੀ ਡੁੱਲ੍ਹੀ
ਕਿੰਨੀਆਂ ਕਾਮੀ ਸੋਚਾਂ ਡੁੱਲ੍ਹੀਆਂ
ਜੋ ਵੀ ਡੁੱਲ੍ਹਦਾ ਦਿਸਿਆ ਨਹੀਉ
ਉਹੀ ਕੁਲ ਤਾਂ ਭਾਲਣ ਜੋਗੈ

ਹੁਣ ਖੰਡਾਂ ਨੇ ਸਾਰ ਲਈ ਏ
ਹੁਣ ਮੈਂ ਧਰਤੀ ਜੋਗਾ ਹੋਇਆਂ
ਦਰ ਦਰ ਫਿਰਾਂ ਹੁਣ ਦਰਵੇਸ਼ੀ
ਭਰ ਭਰ ਨੂਰ ਉਛਾਲਣ ਜੋਗੈ

ਹੁਣ ਇਹ ਮਨੂਆ ਅਗਨੀ ਅੰਦਰ
ਮੈਲ਼ ਮਨੂਰੀ ਛੱਡਣ ਲੱਗਿਐ
ਜਦੋਂ ਕੁਠਾਲੀ ਅੰਦਰ ਪਿਘਲੂ
ਘਰੀਏ ਥੀਂ ਫਿਰ ਢਾਲਣ ਜੋਗੈ

ਕਿਤੇ ਸਫ਼ਰਾਂ ਵਿੱਚੋਂ ਲੰਘਿਆ
ਕਿਤੇ ਮੋੜ ਮਿਲ਼ੇ ਸੰਸਾਰੀ
ਪਰ ਨਾ ਸੁਣਿਆ ਕਰ ਸਮਝੌਤੇ
ਹੁਣ ਕੁਲ ਕਿਰਤਾਂ ਘਾਲਣ ਜੋਗੈ ॥

# ਪੰਜਤਨੀ

ਇਹ ਪੰਜ ਤਨੀ ਖੜ੍ਹਮਸਤੀਆਂ
ਇਹ ਮਸਤੀਆਂ ਨਾ ਸਸਤੀਆਂ
ਜਿੱਥੇ ਨੇ ਨੱਚਦੇ ਔਲੀਏ
ਉਹ ਰਿਸਤੀਆਂ ਦੀਆਂ ਬਸਤੀਆਂ

ਚਰਦਾ ਨਾ ਫਟਾ ਪ੍ਰਸਤ ਦੀ
ਲੋਕਾਂ 'ਚ ਤੋਹਮਤ ਕਰ ਸਕੀ
ਪੈਂਦੇ ਨੇ ਪੱਥਰ ਇਸ਼ਕ ਨੂੰ
ਹੁੰਦੀਆਂ ਨੇ ਪੱਥਰ ਪ੍ਰਸਤੀਆ

ਰੋਂਦੇ ਨੇ ਲੰਘੇ ਪੂਰ ਨੂੰ
ਸ਼ਾਹੀ ਸੀ ਜਿਹੜੇ ਕਾਫਲੇ
ਦਿੰਦਾ ਹੈ ਕਾਦਰ ਮੰਜ਼ਿਲਾਂ
ਮਿਟ ਜਾਂਦੀਆਂ ਜਦ ਹਸਤੀਆਂ

ਦੇਖੇ ਨੇ ਕਾਮਲ ਮੈਂ ਬੜੇ
ਧੀਆਂ ਤੇ ਪੁੱਤਰ ਪਾਲ਼ਦੇ
ਅੰਦਰ ਹੀ ਅੰਦਰ ਢੂੰਡਦੇ
ਰਸਤਾ ਨਾ ਰੋਕਣ ਗ੍ਰਸਤੀਆਂ

ਟਿੱਕੇ ਨਾ ਲਾਉਂਦੀ ਭੇਖ ਦੇ
ਭਸਮਾਂ ਨਾ ਮਲ਼ਦੀ ਆਸ਼ਕੀ
ਜੁੱਸੇ ਨੇ ਦਗਦੇ ਸੂਰਜੀ
ਮੱਥੇ 'ਤੇ ਨੇ ਅਲਮਸਤੀਆਂ ॥



# ਲੋਗੜ

ਲੋਗੜ ਧਰ ਕੇ ਟੋਰ ਨਾ ਮੈਨੂੰ
ਦੀਵੇ ਨੂੰ ਤੂੰ ਬੱਤੀ ਦੇ
ਪੂਣੀ ਰੁਲ਼ਦੀ ਰਹਿ ਸੀ ਉਮਰਾਂ
ਚਰਖੇ ਉੱਤੇ ਕੱਤੀ ਦੇ

ਚੀਸ ਪਈ ਸੀ ਪਰਸਣ ਵੇਲੇ
ਜਦੋਂ ਹਨੇਰੇ ਸੰਗ ਪਿਆ
ਦੇ ਦੇ ਚਾਨਣ ਹਰਿਆ ਕਰਦੇ
ਭਾਵੇਂ ਰੱਤੀ ਰੱਤੀ ਦੇ

ਕਿੰਗਰਿਆਂ ਦੀ ਆਦਤ ਮਾੜੀ
ਕੁੱਪੀ ਅੰਦਰ ਵੇਂਹਦੇ ਨੇ
ਭਾਵੇਂ ਸਿਰ 'ਤੇ ਕਾਨੇ ਪਾ ਦੇ
ਪਰ ਤੂੰ ਕੁੱਪੀ ਛੱਤੀ ਦੇ

ਇੱਕੋ ਘੁੱਟ ਦਈਂ ਤੂੰ ਪਿਆਸੀ
ਰਹਿਤਾਂ ਸਣੇ ਕਿਫ਼ਾਇਤਾਂ ਦੀ
ਸੜ ਜੇ ਤਾਪੂ ਸਣੇ ਹਿਜਾਤੀ
ਏਨੀ ਵੀ ਨਾ ਤੱਤੀ ਦੇ

ਹਰ ਦੇ ਅੰਦਰ ਬਸ਼ ਸੀ ਪਿੰਜਰ
ਨਜ਼ਰੀਂ ਪਈ ਜਵਾਨੀ ਜੋ
ਖਿਰ ਨਾ ਰਹਿੰਦੀ ਹਰ ਕੇ ਬਹਿੰਦੀ
ਮੂਰੇ ਨੂੰ ਇਹ ਮੱਤੀ ਦੇ॥



# ਬੱਸ ਇੱਕੋ ਹੀ

ਧੜਕਣ ਤੇ ਝਰਨਾਟ ਦੇ ਅੰਦਰ
ਪੈਰ ,ਸਫ਼ਰ ਤੇ ਵਾਟ ਦੇ ਅੰਦਰ
ਅਗਨੀ ,ਪੀੜਾ ,ਲਾਟ ਦੇ ਅੰਦਰ
ਹਉਕੇ ਤੇ ਕੁਰਲਾਟ ਦੇ ਅੰਦਰ
ਜਿਸਦਾ ਜਗਤ ਪਸਾਰਾ ਹੈ
ਬੱਸ ਇੱਕੋ ਹੀ ਵਣਜਾਰਾ ਹੈ

ਸੱਧਰ,ਵੀਣੀ,ਵੰਗ ਦੇ ਅੰਦਰ
ਕਾਸੇ ਅੰਦਰ ਮੰਗ ਦੇ ਅੰਦਰ
ਮੈਂ ਤੇ ਮੇਰੀ ਸੰਗ ਦੇ ਅੰਦਰ
ਰੂਹ ਦੇ ਸੁੱਚੇ ਰੰਗ ਦੇ ਅੰਦਰ
ਜਿਸਦਾ ਰੰਗ ਪਿਆਰਾ ਹੈ
ਬੱਸ ਇੱਕੋ ਹੀ ਵਣਜਾਰਾ ਹੈ

ਰੁੱਖਾਂ , ਬੂਟੇ, ਵੱਲਾਂ ਅੰਦਰ
ਪੱਥਰ , ਪਾਣੀ, ਛੱਲਾਂ ਅੰਦਰ
ਰੁੱਤ, ਰਗਾਂ ਤੇ ਥੱਲਾਂ ਅੰਦਰ
ਪਲ ਪਲ ਛਿਣ ਛਿਣ ਗੱਲਾਂ ਅੰਦਰ
ਭਰਦਾ ਜੋ ਹੁੰਘਾਰਾ ਹੈ
ਬੱਸ ਇੱਕੋ ਹੀ ਵਣਜਾਰਾ ਹੈ

ਸ਼ਫਾ ,ਤੜਪ, ਤੇ ਚੀਸਾਂ ਅੰਦਰ
ਤੋਹਮਤ ,ਸਾਰ, ਅਸੀਸਾਂ ਅੰਦਰ
ਅਣਖੋਂ ਲੱਥੇ ਸੀਸਾਂ ਅੰਦਰ
ਅਸਲਾਂ ਅੰਦਰ ਰੀਸਾਂ ਅੰਦਰ
ਜਿਸਦਾ ਪਾਰ ਉਤਾਰਾ ਹੈ
ਬੱਸ ਇੱਕੋ ਹੀ ਵਣਜਾਰਾ ਹੈ

ਪਾਟੇ ਹੱਥ, ਵਿਆਈਆਂ ਅੰਦਰ
ਬਾਬੇ ,ਬੁੱਢੀਆਂ ਮਾਈਆਂ ਅੰਦਰ
ਉੱਚਿਆਂ ਅਤੇ ਅਰਾਈਆਂ ਅੰਦਰ
ਮਹਿਰਮ ਤੇ ਹਰਜਾਈਆਂ ਅੰਦਰ
ਫਿਰਦਾ ਮਾਰਾ ਮਾਰਾ ਹੈ
ਬੱਸ ਇੱਕੋ ਹੀ ਵਣਜਾਰਾ ਹੈ

ਇਹ ਦੁਨਿਆਵੀ ਜੱਗ ਦੇ ਅੰਦਰ
ਸੱਚੇ ਅੰਦਰ ਠੱਗ ਦੇ ਅੰਦਰ
ਆਵੇ,ਮਿੱਟੀ ,ਅੱਗ ਦੇ ਅੰਦਰ
ਸਿਦਕੋਂ ਲੱਥੀਂ ਪੱਗ ਦੇ ਅੰਦਰ
ਕੀਤਾ ਜਿਸ ਨੇ ਕਾਰਾ ਹੈ
ਬੱਸ ਇੱਕੋ ਹੀ ਵਣਜਾਰਾ ਹੈ

ਪੰਖੂ , ਪੌਣ , ਉਡਾਰੀ ਅੰਦਰ
ਲੋਰੀ ਤੇ ਕਿਲਕਾਰੀ ਅੰਦਰ
ਯਾਰੜਿਆ ਵੇ ਯਾਰੀ ਅੰਦਰ
ਇਹ ਜੋ ਖ਼ਲਕਤ ਸਾਰੀ ਅੰਦਰ
ਨਜ਼ਰੋਂ ਸ਼ੋਖ਼ ਨਜ਼ਾਰਾ ਹੈ
ਬੱਸ ਇੱਕੋ ਹੀ ਵਣਜਾਰਾ ਹੈ

ਘਰ ਘਰ ਗੱਲਾਂ ਛਿੜੀਆਂ ਅੰਦਰ
ਧੀਆਂ ਅੰਦਰ ਚਿੜੀਆਂ ਅੰਦਰ
ਖੂਹ ਤੇ ਅੱਖਾਂ ਗਿੜੀਆਂ ਅੰਦਰ
ਕਿੰਨੀਆਂ ਕੰਧਾਂ ਤਿੜੀਆਂ ਅੰਦਰ
ਜੀਹਦੇ ਵੱਲ ਇਸ਼ਾਰਾ ਹੈ
ਬੱਸ ਇੱਕੋ ਹੀ ਵਣਜਾਰਾ ਹੈ

ਥੇਹਰਾਂ, ਟੁੱਲਾਂ, ਕਲੀਆਂ ਅੰਦਰ
ਥੇਹ ਦੇ ਰੋੜੇ ਡਲ਼ੀਆਂ ਅੰਦਰ
ਨੰਗੇ ਪੈਰੀਂ ਵਲੀਆਂ ਅੰਦਰ
ਕੱਚੇ ਘਰ ਤੇ ਗਲੀਆਂ ਅੰਦਰ
ਪੈਂਦਾ ਜੋ ਲਿਸ਼ਕਾਰਾ ਹੈ
ਬੱਸ ਇੱਕੋ ਹੀ ਵਣਜਾਰਾ ਹੈ

ਜਾਬਰ ਅੰਦਰ ਜਬਰਾਂ ਅੰਦਰ
ਟੁੱਟੇ ਪੱਥਰ ਕਬਰਾਂ ਅੰਦਰ
ਪੈਣ ਜੁਦਾਈਆਂ ਸਬਰਾਂ ਅੰਦਰ
ਦੂਰ ਗਿਆਂ ਦੀ ਖ਼ਬਰਾਂ ਅੰਦਰ
ਲਾ ਕੇ ਟੁਰਿਆ ਲਾਰਾ ਹੈ
ਬੱਸ ਇੱਕੋ ਹੀ ਵਣਜਾਰਾ ਹੈ

ਬਿਛੂਏ, ਨਥਲੀ, ਹਾਰ ਦੇ ਅੰਦਰ
ਡੁੱਬਦੇ ਸਾਹੀਂ ਨਾਰ ਦੇ ਅੰਦਰ
ਉਰਲੇ ਪਰਲੇ ਪਾਰ ਦੇ ਅੰਦਰ
ਰੋਇਆਂ ਜੰਮੀ ਗ਼ਾਰ ਦੇ ਅੰਦਰ
ਜ਼ਖ਼ਮਾਂ ਤੋਂ ਵੀ ਭਾਰਾ ਹੈ
ਬੱਸ ਇੱਕੋ ਹੀ ਵਣਜਾਰਾ ਹੈ ॥



# ਸਹੁ ਅੱਲ੍ਹਾ ਦੀ

ਸਹੁ ਅੱਲ੍ਹਾ ਦੀ ਪਿਆਰ ਦੇ ਕਾਬਿਲ ਹੋ ਜਾਵੇ
ਬੰਦਾ ਜੇ ਇਤਬਾਰ ਦੇ ਕਾਬਿਲ ਹੋ ਜਾਵੇ

ਕਰਮਾ ਵਾਲੀ ਜੀਭ ਜੋ ਤਾਲੂ ਛੋਹ ਲੈਂਦੀ
ਅੱਲ੍ਹਾ ਆਂਹਦੀ ਜਾਰ ਦੇ ਕਾਬਿਲ ਹੋ ਜਾਵੇ

ਇਸ ਤੋਂ ਵੱਡੀ ਹੋਰ ਭਲਾਂ ਦਰਵੇਸ਼ੀ ਕੀ
ਰੁੱਖ ਕੋਈ ਜੇ ਖ਼ਾਰ ਦੇ ਕਾਬਿਲ ਹੋ ਜਾਵੇ

ਐਵੇਂ ਨਹੀਓ ਵਿੱਚੇ ਡੋਬੀ ਕੱਚੇ ਨੇ
ਖਚਰੇ ਪਰਲੇ ਪਾਰ ਦੇ ਕਾਬਿਲ ਹੋ ਜਾਵੇ

ਹਾਏ ਨੀ ਪੀੜ੍ਹੇ ਛਾਲਾ ਬਣ ਤੇ ਪੈਰੀਂ ਪੈ
ਜਿੰਦ ਕਿਸੇ ਘਰ ਬਾਰ ਦੇ ਕਾਬਿਲ ਹੋ ਜਾਵੇ

ਮਰੀਜਮ ਵਰਗੀ ਜੰਮੇ ਜਦੋਂ ਫਰਿਸ਼ਤੇ ਨੂੰ
ਹਰ ਬੰਦਾ ਸੰਸਾਰ ਦੇ ਕਾਬਿਲ ਹੋ ਜਾਵੇ

ਹੋ ਜਾਂਦਾ ਉਹ ਮੁਰਸ਼ਿਦ ਸਦਾ ਮੁਰੀਦੀ 'ਚੋਂ
ਜੋ ਮੁਰਸ਼ਿਦ ਦੀ ਮਾਰ ਦੇ ਕਾਬਿਲ ਹੋ ਜਾਵੇ

ਮੈਂ ਤਾਂ ਆਹਨਾ ਅੱਖਰ ਵਰਗਾ ਅੰਮ੍ਰਿਤ ਨਹੀਂ
ਜੇ ਰੰਗੇ ਅਸ਼ਆਰ ਦੇ ਕਾਬਿਲ ਹੋ ਜਾਵੇ ॥



# ਖਸਲਤਾਂ

ਚੰਗੀਆਂ ਨਹੀਂ ਖਸਲਤਾਂ ਇੱਕੋ ਪਾਤਰ ਥੀਂ
ਘੜਾ ਬਦਲਦਾ ਰਹੁ ਤੂੰ ਰੂਹ ਦੇ ਪਾਣੀ ਦਾ
ਆਖ਼ਰ ਉਮਰਾਂ ਲੰਘੀਆਂ 'ਤੇ ਇਹ ਤਿੜਕੇਗੀ
ਕਦੇ ਸਦੀਵੀ ਮਿੱਟੀ ਨੂੰ ਨਹੀਂ ਜਾਣੀਦਾ

ਜਿਹੜੇ ਪੈਰਾਂ ਥੱਲੇ ਪੈੜਾਂ ਗੁੰਮੀਆਂ ਨੇ
ਕਿੱਥੇ ਉਹਨਾ ਇਸ਼ਕੋਂ ਧਰਤਾਂ ਚੁੰਮੀਆਂ ਨੇ
ਲੋਕਾਂ ਅੰਦਰ ਅਕਸਰ ਅੰਬਰ ਮਿਲਦਾ ਏ
ਮਹਿਲਾਂ ਅੰਦਰ ਕਦੇ ਕਦਾਈਂ ਮਾਣੀ ਦਾ

ਡੁੱਬੀ ਹੈ ਪਰ ਸੁੱਕੇ ਪਰ ਮੁਰਗ਼ਾਬੀ ਦੇ
ਕਿਨੇ ਸਾਗਰ ਕੀਤੇ ਸਰ ਮੁਰਗ਼ਾਬੀ ਦੇ
ਪਰ ਉਹ ਕਮਲੀ ਡਰਦੀ ਏ ਦਰਵੇਸ਼ਾਂ ਤੋਂ
ਕਰ ਨਾ ਬੈਠੇ ਸੰਗ ਕਿਤੇ ਉਹ ਹਾਣੀ ਦਾ

ਭਾਵੇਂ ਲੱਖ ਤਸੀਹੇ ਦੇ ਕਲਬੂਤਾਂ ਨੂੰ
ਸੋਹਣਾ ਪਰਸ ਲਵੇਗਾ ਅਸਾਂ ਅਛੂਤਾਂ ਨੂੰ
ਇੱਕੋ ਗਹਿਣਾ ਨਜ਼ਰਾਂ ਸੋਹਣੇ ਯਾਰ ਦੀਆਂ
ਸਦੇ ਕਰੰਗਾਂ ਨਜ਼ਰਾਂ ਨੂੰ ਨਹੀਂ ਛਾਣੀਦਾ

ਵੇਖੋ ਕੈਸੀ ਚੇਟਕ ਯਾਰ ਹਿਜਾਤੀ ਨੂੰ
ਬਾਹਰੋਂ ਸਾਰਾ ਲੱਗੇ ਭਾਰ ਹਿਜਾਤੀ ਨੂੰ
ਚਾਹੁੰਦੀ ਹੈ ਕਿ ਉਸਨੂੰ ਫੜ ਕੇ ਲੈ ਜਾਵੇ
ਮੇਰਾ ਕਲਮਾ ਪੁੱਤ ਲਾਡਲਾ ਬਾਣੀ ਦਾ

ਹੁਣ ਤਾਂ ਮੇਰੇ ਪੱਲੇ ਉੱਚ ਹਕੀਕੀ ਦੀ
ਸਾਬਰ ਸੂਰਤ ਸੋਹਣੀ ਸੁੱਚ ਹਕੀਕੀ ਦੀ
ਦਰ 'ਤੇ ਖੜ੍ਹੀ ਮਿਜਾਜ਼ੀ ਖਾਲੀ ਮੋੜਾਂਗਾ
ਕਰਾਂ ਭਰੋਸਾ ਕੀ ਮੈਂ ਆਦਮ ਖਾਣੀ ਦਾ

# ਮੱਤ ਮਾਰੀ

ਅੱਗੋਂ ਵਸਲ ਨੇ ਇਸ਼ਕ ਦੀ ਮੱਤ ਮਾਰੀ
ਪਿਆਲਾ ਜ਼ਹਿਰ ਤੇ ਬੁੱਲ੍ਹ ਨੀ ਲਾਉਣ ਜੋਗਾ
ਕੈਸਾ ਯਾਰ ਏ ਵੜਿਆ ਵਿੱਚ ਦੱਮਾ
ਸਾਡੀ ਜਿੰਦ ਦਾ ਮੁੱਲ ਨੀ ਪਾਉਣ ਜੋਗਾ

ਕੁੱਲੀ ਕਾਨੇ ਨਾ ਲਾਂਵਦਾ ਚਾਰ ਸਾਡੀ
ਕਦੇ ਲਿੱਪੇ ਨਾ ਕੰਧਾਂ ਨੂੰ ਆਣ ਭੈੜਾ
ਠਰੇ ਪਿੰਜਰ ਨੂੰ ਅੱਗ ਨਾ ਦੇਣ ਜੋਗਾ
ਜਿੰਨੇ ਜੋਗਾ ਓਹ ਆਸਾਂ ਨੂੰ ਢਾਹੁਣ ਜੋਗਾ

ਕਦੇ ਧਰੇ ਨਾ ਹੱਥਾਂ 'ਤੇ ਹੱਥ ਸੋਹਣਾ
ਕਰੇ ਚਾਰ ਗੱਲਾਂ, ਸੁਣੇ ਦੋ ਭਾਵੇਂ
ਰੋਂਦਾ ਰਹਿਵਦਾਂ ਮਹਿਲ ਤੇ ਮਾੜੀਆਂ ਨੂੰ
ਗੀਤ ਵਾਵਾਂ ਦੇ ਬੁੱਤ ਨਾ ਗਾਉਣ ਜੋਗਾ

ਕੀਤੇ ਜ਼ੁਰਮ ਨਾ ਆਂਵਦੇ ਰਾਸ ਜਿੰਦੂ
ਜ਼ੁਰਮ ਡਾਹਢੇ ਜੋ ਆਸਾਂ ਨੂੰ ਤੋੜਨੇ ਦੇ
ਜਿਹੜਾ ਚੱਸ ਨਾ ਵਿਲੇ 'ਚ ਰਾਂਵਦਾ ਈ
ਕਦੇ ਰਹਿਦਾ ਨਾ ਵਿਲੇ ਨੂੰ ਭਾਉਣ ਜੋਗਾ ॥



# ਨਦੀਏ ਨੀ

ਨਦੀਏ ਨੀ ਤੂੰ ਬੁੱਕਲ ਕਰ ਲੈ
ਸੂਰਜ ਤਿੜਦਾ ਜਾਂਦੈ ਨੀ
ਤੁਪਕਾ ਤੁਪਕਾ ਲੈਣੋ ਚਾਨਣ
ਆਪੇ ਗਿੜਦਾ ਜਾਂਦੈ ਨੀ

ਤੂੰ ਹੀ ਧਰਤੀ ਤੂੰ ਹੀ ਅੰਮੀ
ਤੂੰ ਹੀ ਜਾਇਆ ਅੰਬਰ ਨੂੰ
ਤੇਰੇ ਪੈਰੀਂ ਬੱਚਾ ਬਣਕੇ
ਕੀਕਣ ਰਿੜ੍ਹਦਾ ਜਾਂਦੈ ਨੀ

ਆ ਤੂੰ ਮੇਰੇ ਅੰਦਰ ਨੱਚੀਂ
ਕੁਲ ਤਾਂ ਅੰਦਰ ਛਣਕੇ ਨੀ
ਜ਼ਮ ਜ਼ਮ ਤਾਰ ਕਰੀਏ ਰੂਹੋਂ
ਤੂੰਬਾ ਛਿੜਦਾ ਜਾਂਦੈ ਨੀ

ਜੇ ਮੈਂ ਤੇਰਾ ਜਾਇਆ ਚਾਨਣ
ਤੇਰੀ ਬੁੱਕਲ ਮਾਣਾਗਾ
ਸੜਦਾ ਬਲਦਾ ਦੇਖ ਹਟੇਗਾ
ਮੈਥੋਂ ਚਿੜਦਾ ਜਾਂਦੈ ਨੀ

ਚੌਭਾਂ , ਤਾਹਨੇ , ਯਾਦਾਂ ,ਦੂਰੀ
ਮੈਨੂੰ ਲੈ ਕੇ ਜਾਵਣਗੇ
ਬਿਰਹੇ ਦਾ ਜੋ ਫੁੱਲ ਨਵਾਬੀ
ਮੁੜ ਕੇ ਖਿੜਦਾ ਜਾਂਦੈ ਨੀ ॥



# ਉਸੂਲਨ

ਭਰੀ ਮਹਿਫ਼ਿਲ ਨੂੰ ਛੱਡਾਂਗੇ
ਉਸੂਲਨ ਇਸ਼ਕ ਕਹਿੰਦਾ ਹੈ
ਜਵਾਨੀ ਪਹਿਰ ਤੀਕਰ ਹੀ
ਕਿ ਸੁੱਚਾ ਦਰਦ ਰਹਿੰਦਾ ਹੈ

ਘੜੇ ਹੀ ਪੈਰ ਧੋਏ ਨੇ
ਘੜੇ ਹੀ ਪੂਜ ਲਏ ਪੱਥਰ
ਮੁਲੰਮਾ ਹਿਜਰਤਾਂ ਵਾਲਾ
ਤਨਾ 'ਤੇ ਕੌਣ ਸਹਿੰਦਾ ਹੈ

ਨੁਕੀਲਾ ਵਾਰ ਕਰਦਾ ਹੈ
ਇਲਾਹੀ ਇੱਖ ਦਾ ਹਾਸਾ
ਇਹ ਖੰਜਰ ਸਾਦਗੀ ਵਾਲਾ
ਕਿ ਧੁਰ ਅੰਦਰ ਹੀ ਲਹਿੰਦਾ ਹੈ

ਜੇ ਲੋਚਾ ਪਾਰ ਲੰਘਣ ਦੀ
ਤੂੰ ਸਿੱਖੀਂ ਵੱਲ ਢਹਿਣੇ ਦਾ
ਮੈਦਾਨ -ਏ -ਜਬਰ ਦੇ ਸਾਬਰ
ਕੋਈ ਵਿਰਲਾ ਹੀ ਢਹਿੰਦਾ ਹੈ

ਨਾ ਸਾਨੂੰ ਲੋੜ ਮਖ਼ਮਲ ਦੀ
ਅਸੀਂ ਲੀਰਾਂ ਦੇ ਆਸ਼ਕ ਹਾਂ
ਇਹ ਪੀੜ੍ਹਾ ਗ਼ੁਰਬਤਾਂ ਵਾਲਾ
ਸ਼ਹਿਨਸ਼ਾਹਾਂ ਦੇ ਡਹਿੰਦਾ ਹੈ



# ਜਾਦੂਗਰੀ

ਕਲੰਦਰੀ, ਜਾਦੂਗਰੀ ਤੇ ਦਿਲਬਰੀ
ਮੇਰਿਆਂ ਸ਼ੇਅਰਾਂ 'ਚ ਤੇਰੀ ਰਹਿਬਰੀ

ਮੈਂ ਫ਼ਕੀਰੀ ਸੂਫ਼ ਦੀ ਕੀਤੀ ਨਹੀਂ
ਖੇਖਣਾ ਤੋਂ ਦੂਰ ਹੋ ਕੇ ਹੀ ਕਰੀ

ਇਹ ਭਲਾਂ ਕੀ ਘੁੰਗਰੂਆਂ ਦਾ ਸ਼ੋਰ ਹੈ
ਬੰਦਗੀ ਵਿੱਚ ਤਸਬੀਆਂ ਦੀ ਚਾਕਰੀ

ਕੌਣ ਕਹਿੰਦਾ ਹੈ ਕੇ ਭਗਵੇਂ ਲਾਜ਼ਮੀ
ਡਾਕੂਆਂ ਦੀ ਜਾਪਦੀ ਹੈ ਮਸ਼ਕਰੀ

ਸ਼ਬਦ ਸੁੱਚੇ ਵੇਚ ਕੇ ਤੋਹਮਤ ਲਵਾਂ
ਮੈਂ ਕਦੇ ਕੀਤੀ ਨਾ ਇਹ ਤਸਕਰੀ

ਯਾਰ ਦੇ ਹੱਥੋਂ ਜੇ ਮਿਹਣਾ ਨਾ ਮਿਲੇ
ਹੋਂਵਦੀ ਹੈ ਜ਼ਿੰਦਗੀ ਉਹ ਕਿਰਕਰੀ

ਇਸ਼ਕ ਦੇ ਚਿਹਰੇ ਜੋ ਗ਼ੁਰਬਤ ਝਾਕਦੀ
ਸਮਝ ਲੈ ਸੀਨੇ 'ਚੋਂ ਲੰਘੇਗੀ ਛੁਰੀ

ਮਰ ਰਿਹਾਂ ਭੁੱਖਾ ਤੇ ਫਿਰ ਵੀ ਲਿਖ ਰਿਹਾਂ
ਦੇਖ ਮੇਰੀ ਅਣਖ ਕਿੰਨੀ ਕਾਦਰੀ ॥



# ਭੇਤੀ ਨੇ ਨਜ਼ਰਾਂ

ਹਾਏ ਨੀ ਜਿੰਦੇ ਸਾਵਰੀਏ
ਭੇਤੀ ਨੇ ਨਜ਼ਰਾਂ ਕੀ ਕਰੀਏ
ਰੁੱਖਾਂ 'ਤੇ ਮੋਤੀ ਤਿੜਕੇ ਨੇ
ਤੂੰ ਕਿਹੜੇ ਪਾਣੀ ਛਿੜਕੇ ਨੇ
ਰੁਖ਼ ਕਣੀਆਂ ਕੇਸੀਂ ਭਰੀਆਂ ਨੇ
ਵਾਵਾਂ ਨੇ ਪੀੜਾਂ ਹਰੀਆਂ ਨੇ
ਮੈਂ ਜੂੜਾ ਕਰਦੀ ਹੱਸਨੀ ਆਂ
ਸ਼ੀਸ਼ੇ 'ਤੇ ਤਾਹਨੇ ਕੱਸਨੀ ਆਂ
ਸ਼ੀਸ਼ੇ ਨੂੰ ਸ਼ੀਸ਼ਾ ਕਿਉਂ ਵਰੀਏ
ਹਾਏ ਨੀ ਜਿੰਦੇ ਸਾਵਰੀਏ
ਭੇਤੀ ਨੇ ਨਜ਼ਰਾਂ ਕੀ ਕਰੀਏ
ਐਵੇਂ ਨਾ ਆਪਾ ਪਰਸਣ ਦੇ
ਰੁਖ਼ ਦੇਰ ਅਸਾਨੂੰ ਤਰਸਣ ਦੇ
ਕੰਨਾ ਦੇ ਕੁੰਡਲ ਹਿੱਲਣ ਦੇ
ਬੁੱਲ੍ਹਾਂ ਦੀ ਸਿੱਕਰੀ ਛਿੱਲਣ ਦੇ
ਜੋ ਵਸਲੋਂ ਊਣਾ ਚਿਰ ਦਾ ਏ
ਦਾਗਾਂ ਤੋਂ ਜੋਬਨ ਕਿਰਦਾ ਏ
ਜੋ ਮੱਥੇ ਸੂਰਜ ਉੱਗੇ ਨੇ
ਧਰਤਾਂ ਨੂੰ ਅਕਸਰ ਪੁੱਗੇ ਨੇ
ਮੱਥੇ 'ਤੇ ਦੂਜਾ ਕੀ ਧਰੀਏ
ਹਾਏ ਨੀ ਜਿੰਦੇ ਸਾਵਰੀਏ
ਭੇਤੀ ਨੇ ਨਜ਼ਰਾਂ ਕੀ ਕਰੀਏ
ਕੋਇਆਂ ਨੂੰ ਸੁੱਕੇ ਝਿਲਕਣ ਦੇ
ਨੈਣਾ ਨੂੰ ਨਜ਼ਰੋਂ ਤਿਲਕਣ ਦੇ
ਮੈਂ ਰੋਕਾਂ ਕੀਕਣ ਭਿੱਜਣ ਤੋਂ
ਚੁੰਨੀ ਦਾ ਪੱਲਾ ਛਿੱਜਣ ਤੋਂ
ਇਸ਼ਕੇ ਦਾ ਮੌਸਮ ਕਿੱਦਾਂ ਦਾ
ਪਿੰਡਾ ਵੀ ਜੰਗਲ ਗਿੱਦਾਂ ਦਾ

ਰੀਸਾਂ ਵੀ ਸਾਨੂੰ ਫਬੀਆਂ ਨਾ
ਝੱਗੇ ਜਿਉਂ ਪੈਰੀਂ ਤਬੀਆਂ ਨਾ
ਦੱਸੀਂ ਖਾਂ ਕਿੱਥੇ ਜਾ ਮਰੀਏ
ਹਾਏ ਨੀ ਜਿੰਦੇ ਸਾਵਰੀਏ ॥



# ਝੋਲੀ ਡਿੰਗੀ

ਅੰਬਰ ਦਾ ਇੱਕ ਪੱਲਾ ਛਿੱਜਿਆ
ਸੁਣ ਝਰਨਾਹਟ ਖ਼ਲਾਵਾਂ ਦੀ
ਮੈਂ ਨੀਵੇਂ ਦੀ ਝੋਲੀ ਡਿੰਗੀ
ਕਈ ਫਲਕ ਦਿਆਂ ਚਾਵਾਂ ਦੀ

ਜੇ ਕੋਈ ਦੀਵਾ ਸੇਕੋਂ ਤਿੜਕੇ
ਮਿੱਟੀ ਮਾੜੀ ਸੱਦੀਏ ਨਾ
ਚਿਣਗਾਂ ਦੀ ਦਰਵੇਸ਼ੀ ਅੰਦਰ
ਚੱਲਦੀ ਨਹੀਉ ਸਾਹਵਾਂ ਦੀ

ਸੁਣ ਨੀ ਨਦੀਏ ਸਹਿਜੇ ਵਗੀਏ
ਪੱਥਰ ਝੋਰਾ ਕਰਦੇ ਨੇ
ਜਿੰਨੀ ਰਾਹੀਂ ਟੁਰੇ ਹਲੀਮੀ
ਮੰਜ਼ਲ ਉਹਨਾ ਰਾਹਵਾਂ ਦੀ

ਸਾਡੀ ਸ਼ੋਖ਼ ਮੁਹੱਬਤ 'ਲਹਿਦਾ
ਕੀ ਕੀ ਕਾਰੇ ਕਰਦੀ ਏ
ਮਹਿਬੂਬਾ ਤੋਂ ਜ਼ਿਆਦਾ ਬੁੱਕਤ
ਅੱਜ ਵੀ ਸਾਨੂੰ ਮਾਵਾਂ ਦੀ

ਟੁੱਟਣ ਤੋਂ ਪਹਿਲਾਂ ਹੀ ਤਾਰੇ
ਸਿਜਦਾ ਕਰਦੇ ਧਰਤੀ ਨੂੰ
ਅਸਲੋਂ ਓਹੀ ਧਰਤੀ ਸੁੱਚੀ
ਜਿਹੜੀ ਧਰਤੀ ਵਾਵਾਂ ਦੀ ॥



# ਰੂਹ ਦਾ ਰੰਗ

ਰੂਹ ਦਾ ਰੰਗ ਫਕੀਵਣ ਵਾਲੇ ਸੌ ਸੌ ਰਸਤੇ ਹੁੰਦੇ ਨੇ
ਸਿਰ ਦੀ ਚੁੰਨੀ ਮਹਿੰਗੀ ਬਾਕੀ ਲੀੜੇ ਸਸਤੇ ਹੁੰਦੇ ਨੇ

ਨੈਣਾ ਦਾ ਕੀ ਆਖਾਂ ਇਹ ਤਾਂ ਵੱਡੇ ਠੱਗ ਲੁਕਾਈ ਚੋਂ
ਕਾਬੂ ਆਉਂਦੇ ਨਜ਼ਰਾਂ ਕੋਲੋਂ ਐਵੇਂ ਮਸਤੇ ਹੁੰਦੇ ਨੇ

ਦੀਵਾ ਸਦਾ ਹਿਜਾਤੀ ਵਾਲਾ ਸੁੱਚਾ ਕਰਕੇ ਧਰੀਏ ਜੀ
ਨੂਰੀ ਸਫ਼ਰਾਂ ਉੱਤੇ ਅਕਸਰ ਬੜੇ ਚੁਰਸਤੇ ਹੁੰਦੇ ਨੇ

ਕਦੇ ਕਿਸੇ ਦੀ ਝੋਲੀ ਐਵੇਂ ਸੁੱਟੋ ਨਾ ਜਜ਼ਬਾਤਾਂ ਨੂੰ
ਬਹੁਤੇ ਮੂੰਹ ਦੇ ਮਿੱਠੇ ਸੱਜਣ ਬੁੱਤ ਪ੍ਰਸਤੇ ਹੁੰਦੇ ਨੇ

ਮਹਿਲਾਂ ਦਾ ਕੀ ਦੱਸਾਂ ਪੁੱਛੋ ਅੰਦਰ ਵੱਸਣ ਵਾਲੇ ਨੂੰ
ਅੰਦਰੋਂ ਅੰਦਰ ਭੁਰਦੇ ਰਹਿੰਦੇ ਬਾਹਲੇ ਖਸਤੇ ਹੁੰਦੇ ਨੇ

ਸ਼ਾਇਰੀ ਮੂੰਹੋਂ ਪੁਖ਼ਤਾ ਕਹਿਣਾ ਸੀਨੇ ਅੰਦਰ ਲਹਿਣਾ ਹੈ
ਪੈਂਦੇ ਨਾ ਕੁਲਹਾੜੀ ਕੱਚੇ ਜਿਹੜੇ ਦਸਤੇ ਹੁੰਦੇ ਨੇ ॥



# ਜੋਗੀ

ਤੇਰੇ ਜੋਗੀ ਕਿੱਥੇ ਦੱਸ ਮਹਿਕ ਮੈਂ ਖਿਆਵਾਂ ਵੇ
ਅਜੇ ਤਾਂ ਮੈਂ ਫੁੱਲਾਂ ਸੰਗ ਫੁੱਲ ਹੋਏ ਫਿਰਦਾਂ
ਤੇਰੇ ਪੈਰੀਂ ਤੇਰੀਆਂ ਖੜਾਵਾਂ ਸੰਗ ਟੁਰਦੇ
ਅਜੇ ਗਲਵੱਕੜੀ ਦਾ ਮੁੱਲ ਹੋਏ ਫਿਰਦਾਂ

ਅਜੇ ਕੁਝ ਗੀਠਿਆਂ ਨੂੰ ਸਾਹਾਂ ਸੰਗ ਸੇਕਣੇ
ਲੱਥਜੇ ਮਨੂਰੀ ਜਿਹੀ ਮੈਲ਼ ਮਨ ਵਿਚੜੀ
ਅਜੇ ਕੁਝ ਕੁੱਲੀਆਂ ਚ ਜਗਣੇ ਉਮੀਦ ਨੂੰ
ਛੋਟੀ ਜਿਹੀ ਭੁੱਲ ਤੇ ਮੈਂ ਗੁੱਲ ਹੋਏ ਫਿਰਦਾਂ

ਮੰਨਿਆ ਮੁਰੀਦੀਆਂ ਤੂੰ ਰੱਖਦੈਂ ਸੰਭਾਲਕੇ
ਅਜੇ ਮਸਵਾਣੀਆਂ 'ਚ ਕਾਲਖਾਂ ਨੇ ਭਰੀਆਂ
ਪੈਰਾਂ ਵਾਲੀ ਚੀਜ਼ ਨੂੰ ਹੰਢਾਈਏ ਪੈਰਾਂ ਵਿੱਚ ਵੇ
ਹੱਥੀਂ ਵੇ ਕਮੰਡਲਾਂ ਦੇ ਤੁੱਲ ਹੋਏ ਫਿਰਦਾਂ

ਅਜੇ ਇੱਕ ਅੰਦਰਾਂ ਚ ਖੇਡਦੀ ਏ ਧਾਲੜੀ
ਵੱਲ ਨਹੀਓ ਤੱਕਣੇ ਦਾ ਉਸਨੂੰ ਪਿਆਰਿਆ
ਪਲਕਾਂ ਮੈਂ ਕਾਮਣਾ ਨੂੰ ਅਜੇ ਨਹੀਓ ਚੁੱਕਣਾ
ਨੈਣਾ ਵਿੱਚੋਂ ਨਜ਼ਰਾਂ ਦੀ ਭੁੱਲ ਹੋਏ ਫਿਰਦਾਂ

ਮਿੱਟੀਆਂ 'ਚ ਉੱਡਣੇ ਦੇ ਚੋਜ ਕਰ ਲੈਣ ਦੇ
ਹਾਅੜਾ ਜੀਣ ਜੋਗਿਆ ਵੇ ਰੋਜ ਕਰ ਲੈਣ ਦੇ
ਰੱਖ ਤੂੰ ਅਧੂਰਿਆਂ ਨੂੰ ਠੋਕਰਾਂ 'ਚ ਚੰਡ ਕੇ
ਫਿਰਦਾਂ ਵੇ ਮਹਿਰਮਾਂ ਮੈਂ ਕੁੱਲ ਹੋਏ ਫਿਰਦਾਂ ॥



# ਅਦੁੱਤੀ ਦਿੱਖ

ਅਦੁੱਤੀ ਦਿੱਖ ਦੇ ਸਾਨੀ
ਨਸ਼ਰ ਕਰ ਦੇ ਖ਼ਲਾਵਾਂ 'ਚੋਂ
ਮੈਂ ਤੇਰੀ ਹੋਂਦ ਹੋ ਜਾਵਾਂ
ਤੂੰ ਮੈਨੂੰ ਪੁਣ ਹਵਾਵਾਂ 'ਚੋਂ

ਭਵਾਂ 'ਤੇ ਮਸਤੀਆਂ ਹੋਵੀਂ
ਨਜ਼ਰ 'ਚੋਂ ਸ਼ੋਰ ਪਾਉਂਦਾ ਰਹਿ
ਭੰਵਰ ਵਿੱਚ ਮਸਤ ਛੱਲਾਂ ਨੂੰ
ਤੂੰ ਦਿਸਦਾ ਰਹਿ ਮਲ੍ਹਾਵਾਂ 'ਚੋਂ

ਤੂੰ ਛੱਲੇ ਦਾ ਨਗੀਨਾ ਬਣ
ਤੇ ਚੀਚੀ ਯਾਰ ਦੀ ਪਾਵਾਂ
ਤੂੰ ਹੁਸਨਾਂ 'ਚੋਂ ਤੂੰ ਚਾਵਾਂ 'ਚੋਂ
ਤੂੰ ਹੱਸਦਾ ਰਹਿ ਅਦਾਵਾਂ 'ਚੋਂ

ਤੂੰ ਹਰ ਇੱਕ ਸ਼ੈਅ ਚ ਹੋਵੇਂਗਾ
ਅਸਾਂ ਨੂੰ ਭਾਅ ਨਾ ਕੌਡੀ ਦਾ
ਖ਼ੁਦਾ ਨਾ ਮੈਂ ਕਦੇ ਮੰਨਾ
ਨਾ ਦਿਸਦਾ ਹੈ ਜੋ ਮਾਵਾਂ 'ਚੋਂ

ਹੈ ਉਸ ਨੂੰ ਭਾਲ ਹੂਕਰ ਦੀ
ਜੋ ਦੇਈ ਹੈ ਪਪੀਹੇ ਨੇ
ਕਿਸੇ ਬੁਲਬੁਲ ਨੂੰ ਮਿਲਦਾ ਨਾ
ਕਦੇ ਕਿਤ ਚੋਰ ਕਾਵਾਂ 'ਚੋਂ .......



# ਹਿਜਾਤੀ

ਕਿੰਜ ਮੋਇਆ ਨੂੰ ਧੁਰ ਤੋਂ ਉਦਾਸੀ ਮਿਲੀ
ਸਾਨੂੰ ਪਹਿਲੀ ਨਦੀ ਹੀ ਪਿਆਸੀ ਮਿਲੀ

ਜਦੋਂ ਸਦੀਆਂ ਦੇ ਤਪ ਨੇ ਨਾ ਦਿੱਤਾ ਸਿਲਾ
ਸਾਨੂੰ ਰਿਸ਼ੀਆਂ ਨੂੰ ਮੁੜ ਤੋਂ ਚੁਰਾਸੀ ਮਿਲੀ

ਸਾਰੀ ਉਮਰਾਂ ਹੀ ਧੋ ਲਈ ਜ਼ਮੀਰੀ ਤਨੈ
ਜਦੋਂ ਆਪੇ 'ਚ ਉੱਤਰੇ ਤਾਂ ਧਾਸੀ ਮਿਲੀ

ਇੰਜ ਮਹਿਲਾਂ ਦੀ ਰਾਣੀ ਮਿਲੀ ਨਾ ਕਦੇ
ਸਾਨੂੰ ਲੀਰਾਂ 'ਚ ਜਿੱਦਾਂ ਸੀ ਦਾਸੀ ਮਿਲੀ

ਕਿਤੇ ਜ਼ਖ਼ਮਾਂ ਨੂੰ ਸ਼ਬਦਾਂ 'ਚ ਜੜਦਾ ਰਹਾਂ
ਜੋ ਹਿਜਾਤੀ ਮਿਲੀ ਧੇ ਸੁਆਸੀ ਮਿਲੀ ॥



# ਜੰਗ

ਘਟਕੇ ਭਾਈਆਂ ਰੰਗ ਵਿਖਾਵਾਂ
ਆ ਨੀ ਅੰਮੀ ਜੰਗ ਵਖਾਵਾਂ

ਅੱਜ ਮੈਂ ਗੂੜ੍ਹੀ ਸੱਟੀ ਵੇਖੀ
ਢੇਰਾਂ ਟੁੱਟੀ ਦੰਗ ਵਖਾਵਾਂ

ਕੁੱਸ ਫਜ਼ੀਗਾਂ ਧੁੱਸੇ ਲੁੱਟੇ
ਸਾਡੇ ਭੁੱਜੀ ਭੰਗ ਵਖਾਵਾਂ

ਸੱਪਾਂ ਫਿੱਟੇ ਚੋਸੇ ਪਾ ਕੇ
ਮਾਰੇ ਕੀਰਣ ਡੰਗ ਵਖਾਵਾਂ

ਤਖ਼ਤ ਹਜ਼ਾਰੇ ਅੰਧਰ ਰੋਇਆ
ਰੋਂਦੀ ਮਿੱਟੀ ਲੰਗ ਵਖਾਵਾਂ

ਕੁਸ਼ ਨੇ ਮੰਗਿਆ ਸਿਲ਼ਕੇ ਰਹੀਏ
ਦਿੱਤੇ ਸੂਲ਼ੀ ਟੰਗ ਵਖਾਵਾਂ

ਬਾਹਰੋਂ ਕੱਜੀ ਵੇਖ ਸਿਆਸਤ
ਆ ਮੈਂ ਅੰਦਰ ਨੰਗ ਵਖਾਵਾਂ

ਪੰਥ ,ਪੰਦੂਕਾਂ, ਸ਼ਰਮਾਂ ਲਾਹੀਆਂ
ਕੀਰਣ ਟੁੱਟੀ ਮੰਗ ਵਖਾਵਾਂ

ਇੱਕ ਵੀ ਫਹੁੜੀ ਜੁੜਨੀ ਨਹੀਉਂ
ਗੁਰਪਤ ਮਾਰੇ ਲੰਗ ਵਖਾਵਾਂ
ਆ ਨੀ ਅੰਮੀ ਜੰਗ ਵਖਾਵਾਂ ॥



